ਨਹਿਰੂ ਬਾਲ-ਪੁਸਤਕਾਲਾ-37

# ਤਿਆਰ-ਬਰ-ਤਿਆਰ

ਉਮਾ ਆਨੰਦ

ਅਨੁਵਾਦ :
ਗੁਲਵੰਤ

ਰੂਪਕਾਰ : ਵੈਜੈਂਤੀ ਰਾਨਾਡੇ





ਨੈਸ਼ਨਲ ਬੁਕ ਟਰੱਸਟ, ਇੰਡੀਆ,
ਨਵੀਂ ਦਿੱਲੀ

1976 (ਸ਼ੱਕ ਸੰਮਤ 1898)

Reprinted 1988 (*Saka* 1910)

© ਉਮਾ ਆਨੰਦ, 1975
ਪੰਜਾਬੀ ਅਨੁਵਾਦ © ਨੈਸ਼ਨਲ ਬੁਕ ਟਰੱਸਟ, ਇੰਡੀਆ

Rs. 2.50

***Be Prepared (Punjabi)***

Published by the Director, National Book Trust, India, A 5 Green Park, New Delhi 110016



# ਦੋ ਦੋਸਤ

ਜ਼ੋਰ ਦੀ ਸਾਫ਼ ਟੁਣਕਵੀਂ ਘੰਟੀ ਵੱਜੀ। ਘੰਟੀ ਦੀ ਗੂੰਜਾਰ ਅਜੇ ਖ਼ਤਮ ਨਹੀਂ ਸੀ ਹੋਈ ਕਿ ਕਈ ਦਰਵਾਜੇ ਠਾਹ-ਠਾਹ ਕਰਕੇ ਚੁਪੱਟ ਖੁੱਲ੍ਹੇ। ਚਹਿ-ਚਹਿ ਕਰਦੇ ਹੱਸਦੇ-ਗਾਉਂਦੇ ਮੁੰਡਿਆਂ ਦੀਆਂ ਟੋਲੀਆਂ ਉਹਨਾਂ 'ਚੋਂ ਬਾਹਰ ਨਿਕਲੀਆਂ, ਜਿਵੇਂ ਪਿੰਜਰਿਉਂ ਛੁੱਟੇ ਪੰਛੀ।

ਸਕੂਲ ਦੀਆਂ ਪੌੜੀਆਂ ਕੋਲ ਦੋ ਮੁੰਡੇ ਮਿਲੇ। "ਸੁਣਾ ਓਏ, ਨਵੀਨ। ਸ਼ੁਕਰ ਐ, ਇਮਤਿਹਾਨ ਮੁੱਕ ਗਏ ਨੇ।" ਦੋਹਾਂ 'ਚੋਂ ਵੱਡੇ ਨੇ ਆਖਿਆ। ਉਹਦੇ ਹੋਠਾਂ ਤੇ ਮਿੱਠੀ ਮੁਸਕਾਨ ਸੀ। ਉਹ ਖ਼ੁਸ਼-ਰਹਿਣਾ, ਰੌਣਕੀ ਮੁੰਡਾ ਜਾਪਦਾ ਸੀ।

"ਸੁਣਾ ਕਪਿਲ," ਨਵੀਨ ਨੇ ਆਖਿਆ। ਨਵੀਨ ਪੀਲੇ ਗੰਭੀਰ ਚਿਹਰੇ ਵਾਲਾ ਪਤਲਾ-ਛੀਟਕਾ ਮੁੰਡਾ ਸੀ। "ਮੇਰਾ ਖ਼ਿਆਲ ਐ, ਤੂੰ ਗਰਮੀ ਦੀਆਂ ਛੁੱਟੀਆਂ ਵਿਚ, ਮੁੜ ਕੈਂਪ ਤੇ ਜਾ ਰਿਹੈਂ।"

"ਨਹੀਂ, ਇਸ ਸਾਲ ਨਹੀਂ। ਮੈਂ ਆਪਣੇ ਅੰਕਲ ਪਾਸ ਜਾ ਰਿਹਾਂ, ਜੋ ਸ਼ਿਮਲੇ ਦੇ ਨੇੜੇ ਰਹਿੰਦੇ ਹਨ। ਐਤਕੀਂ ਸਕਾਊਟ-ਮਾਸਟਰ ਹੋਰਾਂ ਦੋ ਹੋਰ ਪੈਟਰੋਲ (ਟੋਲੀਆਂ) ਚੁਣੇ ਹਨ। ਅਸੀਂ ਵਾਰੀ-ਵਾਰੀ ਸਕਾਊਟਿੰਗ ਦੀ ਟ੍ਰੇਨਿੰਗ ਲੈਣੀ ਹੈ। ਮੇਰੀ ਰੀਝ ਹੈ ਨਵੀਨ, ਕਿ ਹਰ ਵੇਲੇ ਪੜ੍ਹਾਈ 'ਚ ਲੱਗੇ ਰਹਿਣ ਦੀ ਥਾਂ, ਤੂੰ ਵੀ ਸਕਾਊਟਿੰਗ ਸਿੱਖ ਲਵੇਂ। ਇਸ ਨਾਲ ਤੂੰ ਤਕੜਾ ਤੇ ਰਿਸ਼ਟ-ਪੁਸ਼ਟ ਵੀ ਹੋ ਜਾਵੇਂਗਾ।"

"ਭਈ, ਮਨ ਤਾਂ ਮੇਰਾ ਵੀ ਹੈ," ਨਵੀਨ ਨੇ ਆਖਿਆ, "ਪਰ ਤੈਨੂੰ ਪਤਾ, ਇਹ ਸਭਵ ਨਹੀਂ। ਮੈਨੂੰ ਹਰ ਰੋਜ਼ ਸ਼ਾਮੀਂ ਦੁਕਾਨ ਤੇ, ਪਿਤਾ ਜੀ ਦੀ ਮਦਦ ਕਰਨੀ ਪੈਂਦੀ ਐ।"

ਕਪਿਲ ਨੇ ਅੱਗੋਂ ਹੋਰ ਕੁਝ ਨਾ ਆਖਿਆ। ਪਰ ਸ਼ਾਮ ਨੂੰ, ਉਹਨੇ ਆਪਣੇ ਪਿਤਾ ਜੀ ਨੂੰ ਪੁੱਛਿਆ, "ਕੀ ਵਿਜੇ ਚਾਚਾ ਬੁਰਾ ਤਾਂ ਨਹੀਂ ਮਨਾਉਣਗੇ, ਜੇ ਨਵੀਨ ਵੀ ਮੇਰੇ ਨਾਲ ਤਾਰਾ ਦੇਵੀ ਚਲਿਆ ਚਲੇ ?"

"ਕਿਉਂ ਨਾ ਉਹਨਾਂ ਨੂੰ ਚਿੱਠੀ ਲਿਖ ਕੇ ਪਤਾ ਕਰ ਲਓ ?" ਮਿਸਟਰ ਕਪੂਰ ਨੇ ਸੁਝਾਅ ਦਿੱਤਾ। ਕਪਿਲ ਨੇ ਅਜਿਹਾ ਹੀ ਕੀਤਾ ਅਤੇ ਉਤਾਵਲੀ ਨਾਲ ਉੱਤਰ ਦੀ ਉਡੀਕ ਕਰਨ ਲੱਗਾ।

"ਤਿੰਨ ਕੁ ਦਿਨ ਬਾਅਦ ਕਪਿਲ ਨੂੰ ਚਾਚੇ ਦੀ ਚਿੱਠੀ ਮਿਲੀ। ਲਿਖਿਆ ਸੀ :

ਪਿਆਰੇ ਕਪਿਲ,

ਤੇਰਾ ਮਿੱਤਰ ! 'ਜੀ ਆਇਆਂ ਨੂੰ।' ਉਹ ਤੇਰੇ ਨਾਲ ਉੱਪਰਲੀ ਕੋਠੜੀ 'ਚ ਠਹਿਰ ਸਕਦਾ ਹੈ। ਮੇਰੀ ਜਾਚੇ, ਉਹ ਵੀ ਇਕ ਚੰਗਾ ਸਕਾਊਟ ਹੋਵੇਗਾ। ਤੁਸੀਂ ਦੋਵੇਂ "ਕੈਂਪਰਜ਼ ਬੈਜ" ਲਈ ਇਕੱਠੇ ਤਿਆਰੀ ਕਰ ਸਕਦੇ ਹੋ। ਤੇਰੀ (ਚਚੇਰੀ) ਭੈਣ ਰੇਖਾ ਹੁਣ ਪੂਰੀ-ਸੂਰੀ 'ਗਾਈਡ' (ਸਕਾਊਟ-ਕੁੜੀ) ਬਣ ਗਈ ਹੈ। ਉਹ ਆਪਣੇ ਕੁੱਕਰੀ ਬੈਜ (ਰਸੋਈ-ਸਿੱਖਿਆ ਦਾ ਬਿੱਲਾ) ਲਈ ਟ੍ਰੇਨਿੰਗ ਲੈ ਰਹੀ ਹੈ। ਰਾਤੀਂ ਉਹਨੇ ਖਾਣੇ 'ਚ ਸਾਨੂੰ ਆਲੂਆਂ ਦੀ ਝਲੂਹਣ-ਲੱਗੀ ਭਾਜੀ ਤੇ ਧੁਆਂਖ-ਲੱਗਾ ਮਟਰ-ਪੁਲਾਉ ਪਕਾ ਕੇ ਖਾਣ ਲਈ ਦਿਤਾ। ਕਿੰਨਾ ਮਜ਼ੇਦਾਰ ਸੀ ! ਉਹ ਅੱਗੋਂ ਵੀ ਰਿੰਨ੍ਹ-ਪਕਾਈ ਕਰਨ ਦੀ ਧੌਂਸ ਦਿੰਦੀ ਹੈ, ਇਸ ਲਈ ਤਿਆਰ ਹੋ ਜਾਉ। ਤੇਰੀ ਚਾਚੀ ਵਲੋਂ ਤੇਰੇ

ਮਾਤਾ ਜੀ ਨੂੰ ਸਨੇਹ। ਮੇਰੇ ਵਲੋਂ ਤੇਰੇ ਮਾਤਾ-ਪਿਤਾ ਨੂੰ ਸਤਿਕਾਰ।
ਤੁਸਾਂ ਦੋਹਾਂ ਦੀ, ਅਸੀਂ ਐਤਵਾਰ ਨੂੰ ਉਡੀਕ ਕਰਾਂਗੇ।

ਤੇਰਾ ਪਿਆਰਾ ਚਾਚਾ,
ਵਿਜੇ ਕਪੂਰ

ਕਪਿਲ ਬਹੁਤ ਉਤਾਵਲਾ ਤੇ ਖ਼ੁਸ਼ ਸੀ। ਆਪਣੀ ਮਾਂ ਨੂੰ ਆਖਣ ਲੱਗਾ, "ਮੈਂ ਹੁਣੇ ਜਾ ਕੇ, ਨਵੀਨ ਨੂੰ ਦੱਸਦਾ ਹਾਂ।"

ਨਵੀਨ ਹੋਰਾਂ ਦੀ ਦੁਕਾਨ ਤੇ ਜਾ ਕੇ, ਜੋ ਕਰਨਾਲ ਬਾਜ਼ਾਰ ਦੇ ਵਿਚਕਾਰ ਕਰਕੇ ਸੀ, ਕਪਿਲ ਨੂੰ ਬਹੁਤ ਆਨੰਦ ਆਉਂਦਾ ਸੀ। ਉਥੇ ਹਮੇਸ਼ਾਂ ਸੱਜਰੇ ਅੰਨ ਤੇ ਮਿੱਠੇ ਬਿਸਕੁਟਾਂ ਦੀ ਸੁਗੰਧ ਆਉਂਦੀ ਅਤੇ ਆਉਂਦੇ-ਜਾਂਦੇ ਲੋਕਾਂ ਦੀ ਭੀੜ ਲੱਗੀ ਰਹਿੰਦੀ।

ਅੱਜ ਦੁਕਾਨ ਤੇ ਨਵੀਨ ਇਕੱਲਾ ਹੀ ਸੀ। "ਕਿਉਂ, ਕਪਿਲ; ਧੰਨ ਭਾਗ, ਤੂੰ ਆਇਐਂ।" ਉਹਨੇ ਅਚੰਭੇ 'ਚ ਆਖਿਆ।

"ਨਵੀਨ, ਮੈਨੂੰ ਹੁਣੇ ਹੀ, ਤੇਰੇ ਲਈ ਇਕ ਬੁਲਾਵਾ ਮਿਲਿਆ ਹੈ।"

"ਮੇਰੇ ਲਈ ? ਕਿਸ ਪਾਸੋਂ ?" ਹੈਰਾਨ ਹੋਏ ਨਵੀਨ ਨੇ ਪੁੱਛਿਆ।

"ਮੈਂ ਤੈਨੂੰ ਦੱਸਿਆ ਸੀ ਨਾ ਕਿ ਮੈਂ ਗਰਮੀ ਦੀਆਂ ਛੁੱਟੀਆਂ ਗੁਜ਼ਾਰਨ ਆਪਣੇ ਚਾਚਾ ਜੀ ਪਾਸ ਜਾ ਰਿਹਾਂ। ਉਹ ਸ਼ਿਮਲੇ ਦੇ ਨੇੜੇ ਇਕ ਸਕੂਲ ਵਿਚ ਪੀ. ਟੀ. ਇਨਸਟ੍ਰੱਕਟਰ ਅਤੇ ਅਸਿਸਟੈਂਟ ਸਕਾਊਟ-ਮਾਸਟਰ ਹਨ। ਉਹਨਾਂ ਲਿਖਿਆ ਹੈ, "ਮੈਂ ਤੈਨੂੰ ਨਾਲ ਲਿਆ ਸਕਦਾ ਹਾਂ। ਉਹਨਾਂ ਦਾ ਖ਼ਿਆਲ ਐ, ਤੂੰ ਵੀ ਸਕਾਊਟ ਏਂ। ਕੀ ਖ਼ਿਆਲ ਏ, ਤੇਰੇ ਮਾਪੇ ਤੈਨੂੰ ਜਾਣ ਦੀ ਇਜਾਜ਼ਤ ਦੇ ਦੇਣਗੇ ?"

"ਮੇਰਾ ਖ਼ਿਆਲ ਐ, ਉਹ ਮੰਨ ਜਾਣਗੇ। ਮੈਂ ਜ਼ਰੂਰ ਜਾਣਾ ਚਾਹਾਂਗਾ। ਮੈਂ ਕਦੇ ਵੀ, ਕਿਸੇ ਪਹਾੜੀ-ਸਥਾਨ ਤੇ ਨਹੀਂ ਗਿਆ।" ਨਵੀਨ ਨੇ ਆਖਿਆ, "ਠਹਿਰ......ਮੈਂ ਪਿਤਾ ਜੀ ਨੂੰ ਬੁਲਾਂਦਾ ਹਾਂ।"

ਉਹਨਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਨਵੀਨ ਦੇ ਮਾਪੇ ਮੰਨ ਗਏ ਸਨ। ਸਗੋਂ ਨਵੀਨ ਦੇ ਪਿਤਾ, ਕਪਿਲ ਨੂੰ ਆਖਣ ਲੱਗੇ, "ਸਾਨੂੰ ਇਹਦੀ ਸਿਹਤ ਦੀ ਚਿੰਤਾ ਐ, ਪਾਣੀ-ਬਦਲ ਨਾਲ ਇਹਨੂੰ ਲਾਭ ਪੁੱਜੂ। ਸਾਡੇ ਵਲੋਂ ਆਪਣੇ ਚਾਚਾ ਜੀ ਦਾ ਧੰਨਵਾਦ ਕਰਨਾ।"

"ਅਸੀਂ ਐਤਵਾਰ ਸਵੇਰੇ ਛੇ ਵਜੇ ਵਾਲੀ ਬਸ ਚੱਲਾਂਗੇ ਅਤੇ ਦੁਪਹਿਰ ਤੱਕ ਤਾਰਾ ਦੇਵੀ ਪੁੱਜ ਜਾਵਾਂਗੇ। ਚਾਚਾ ਜੀ ਦਾ ਘਰ, ਤਾਰਾ ਦੇਵੀ ਦੇ ਬੱਸ-ਅੱਡੇ ਤੋਂ ਮਸਾਂ ਫਰਲਾਂਗ ਕੁ ਉੱਪਰ, ਪਹਾੜੀ 'ਤੇ ਹੈ। ਚਾਚੀ ਨੇ ਗਾਂ ਰਖੀ ਹੋਈ ਹੈ, ਸਬਜ਼ੀਆਂ ਦਾ ਫਾਰਮ ਵੀ ਉਹਨਾਂ ਦਾ ਆਪਣਾ ਹੈ। ਮੈਂ ਇਸ ਗੱਲ ਦਾ ਧਿਆਨ ਰੱਖਾਂਗਾ ਕਿ ਨਵੀਨ ਤਕੜਾ ਤੇ ਸਿਹਤਮੰਦ ਹੋ ਕੇ ਮੁੜੇ।" ਕਪਿਲ ਨੇ ਆਖਿਆ।

## ਕੱਬ ਅਤੇ ਸਕਾਊਟ

ਐਤਵਾਰ ਸਵੇਰੇ, ਛੇ ਵਜੇ ਤੋਂ ਕੁਝ ਚਿਰ ਪਹਿਲਾਂ, ਦੋਵੇਂ ਮਿੱਤਰ, ਬੱਸ-ਅੱਡੇ ਤੇ ਮਿਲੇ। ਕਪਿਲ ਕੋਲ ਇਕ ਸਾਫ਼-ਸੁਥਰਾ ਝੋਲਾ (ਸਕਾਊਟਾਂ ਵਾਲਾ) ਅਤੇ ਇਕ ਛੋਟਾ ਜਿਹਾ ਸੂਟਕੇਸ ਸੀ। ਨਵੀਨ ਪਾਸ ਕਈ ਇਧੜ-ਦੁਘੜੇ ਬੰਡਲ ਸਨ।

"ਹੇ ਰੱਬਾ! ਅਹਿ ਕੀ? ਨਵੀਨ ਯਾਰ ਕੀ ਕੁੱਝ ਚੁੱਕ ਲਿਆਇਐਂ?" ਜਿਉਂ ਹੀ ਦੋਵੇਂ ਜਣੇ ਬੱਸ ਵਿਚ ਵੜੇ, ਤਾਂ ਕਪਿਲ ਨੇ ਹੈਰਾਨੀ ਨਾਲ ਪੁੱਛਿਆ। ਬੰਡਲ ਉਹਨਾਂ ਕੁਝ ਆਪਣੀਆਂ ਸੀਟਾਂ ਥੱਲੇ ਧਕੇਲ ਦਿਤੇ, ਅਤੇ ਕੁਝ ਸੀਟਾਂ ਉੱਤੇ ਰੱਖ ਲਏ।



"ਮਾਂ ਨੇ ਭੇਜਿਆ ਹੈ", ਨਵੀਨ ਨੇ ਹੌਂਕਦੇ ਹੋਏ, ਇਕ ਵੱਡੀ ਸਾਰੀ ਟੋਕਰੀ ਜ਼ੋਰ ਨਾਲ ਉੱਪਰ ਧੂੰਹਦਿਆਂ ਆਖਿਆ। "ਮੇਰੇ ਕੱਪੜੇ ਟੀਨ ਦੇ ਇਸ ਛੋਟੇ ਜਿਹੇ ਬਕਸੇ ਵਿਚ ਹਨ। ਬਾਕੀ ਦੀਆਂ ਚੀਜ਼ਾਂ ਤੁਹਾਡੇ ਚਾਚੀ ਜੀ ਲਈ ਹਨ। ਟੋਕਰੀ ਅੰਬਾਂ ਦੀ ਭਰੀ ਹੋਈ ਹੈ। ਵੱਡੇ ਟੀਨ ਵਿਚ ਵਨ-ਸੁਵੰਨੇ ਬਿਸਕੁਟ ਹਨ ਅਤੇ ਅਹਿ, ਥੈਲਾ, ਨਵੇਂ ਗੁੜ-ਸ਼ੱਕਰ ਦਾ ਹੈ।"



"ਠੀਕ ਐ, ਮੈਨੂੰ ਵਿਸਵਾਸ ਐ ਕਿ ਜਦੋਂ ਅਸੀਂ ਉਥੇ ਪੁੱਜਾਂਗੇ, ਤਾਂ ਅਹਿ ਸਾਰਾ ਕੁਝ ਖਾ ਕੇ ਬਹੁਤ ਖੁਸ਼ ਹੋਵਾਂਗੇ, ਸੋ ਸਾਨੂੰ ਇਹ ਕੁਝ ਨਾਲ ਚੁੱਕਣ ਦਾ ਗਿਲਾ-ਸ਼ਿਕਵਾ ਨਹੀਂ ਕਰਨਾ ਚਾਹੀਦਾ।" ਕਪਿਲ ਨੇ ਖੁਸ਼ੀ ਨਾਲ ਹੱਸਦਿਆਂ ਆਖਿਆ।

ਐਨ ਉਦੋਂ ਹੀ ਕੰਡਕਟਰ ਨੇ ਸੀਟੀ ਦੇ ਦਿਤੀ। ਫੁਰਨ-ਫੁਰਨ ਸਵਾਰੀਆਂ ਨੱਠ-ਭੱਜ ਕੇ ਬੱਸ ਵਿਚ ਚੜ੍ਹ ਗਈਆਂ ਅਤੇ ਵੱਡੀ ਸਾਰੀ ਬੱਸ ਤੁਰ ਪਈ। ਦੋਵੇਂ ਮੁੰਡੇ ਜਦੋਂ ਟਿਕ ਕੇ ਬੈਠ ਗਏ, ਤਾਂ ਨਵੀਨ ਨੇ ਆਖਿਆ, "ਤੂੰ ਮੈਨੂੰ ਦੱਸਿਆ ਸੀ ਕਿ ਵਿਜੇ ਚਾਚਾ ਸਮਝਦੇ ਹਨ, 'ਮੈਂ ਸਕਾਊਟ ਹਾਂ।' ਮੈਨੂੰ ਡਰ ਹੈ, ਉਹਨਾਂ ਨੂੰ ਨਿਰਾਸ਼ਾ ਹੋਵੇਗੀ। ਪਰ ਅਹਿ ਤਾਂ ਦੱਸ, ਭਈ, ਇਕ ਸਕਾਊਟ ਦੇ ਨਾਤੇ, ਤੁਸੀਂ ਕੀ ਕੁੱਝ ਕਰਦੇ ਹੋ ?"

"ਹਾਂ, ਮੈਨੂੰ ਸਕਾਊਟ ਬਣਿਆਂ, ਹੁਣ ਦੋ ਸਾਲ ਹੋ ਗਏ ਹਨ। ਮੈਂ ਆਪਣੇ ਸਕੰਡ ਕਲਾਸ ਸਕਾਊਟ-ਟੈਸਟ ਪਾਸ ਕਰ ਲਏ ਹਨ, ਜਿਸ ਦਾ ਮਤਲਬ ਹੈ ਕਿ ਮੈਂ ਹੋਰ ਚੀਜ਼ਾਂ ਤੋਂ ਛੁੱਟ, ਕੁੱਝ ਫਸਟ ਏਡ (ਡਾਕਟਰ ਦੇ ਪੁੱਜਣ ਤੋਂ ਪਹਿਲਾਂ, ਜ਼ਖਮੀ ਦੀ ਤੱਤ-ਫੱਟ ਸਹਾਇਤਾ) ਤੇ ਸਿਗਨੇਲਿੰਗ (ਸੰਕੇਤ ਦੇਣਾ) ਵੀ ਸਿੱਖ ਲਈ ਹੈ। ਪਰ ਨਵੀਨ, ਤੈਨੂੰ ਪਤਾ ਹੈ ਕਿ ਸਕਾਊਟ ਬਣਨ ਤੋਂ ਪਹਿਲਾਂ ਮੈਂ ਇਕ ਕੱਬ (ਸਕਾਊਟ-ਬੱਚਾ) ਸਾਂ ?"

"ਕੱਬ ? ਉਹ ਕੀ ਹੁੰਦੈ ?"

"ਛੋਟੇ ਸਕਾਊਟ ਮੁੰਡਿਆਂ ਨੂੰ 'ਕੱਬ' ਆਖਦੇ ਹਨ। ਉਹ ਮਿਲ ਕੇ 'ਪੈਕ' (ਟੋਲੀ) ਅਖਵਾਉਂਦੇ ਹਨ। ਜਦੋਂ ਮੈਂ ਸੱਤਾ ਸਾਲਾਂ ਦਾ ਸਾਂ, ਮੈਂ ਆਪਣੇ ਸਕੂਲ ਦੇ 'ਪੈਕ' ਵਿਚ ਸ਼ਾਮਿਲ ਹੋਇਆ ਸਾਂ। ਜਦੋਂ ਬਾਰਾਂ ਵਰ੍ਹਿਆਂ ਦਾ ਹੋਇਆ ਤਾਂ ਸਕਾਊਟ ਬਣ ਗਿਆ। 'ਕੱਬ' ਹੋਣ ਦਾ ਆਪਣਾ ਹੀ ਮਜ਼ਾ ਸੀ। ਅਸਲ ਵਿਚ, ਲਾਰਡ ਬੇਡਨ-ਪਾਵੈੱਲ ਨੂੰ 'ਕੱਬਾਂ' ਦਾ ਫੁਰਨਾ, ਇਕ ਭਾਰਤੀ ਮੁੰਡੇ ਦੀ ਕਹਾਣੀ ਤੋਂ ਫੁਰਿਆ।

"ਅੱਛਾ, ਲਾਰਡ ਬੇਡਨ-ਪਾਵੈੱਲ ਕੌਣ ਸੀ ਅਤੇ ਤੂੰ ਕਿਹੜੀ ਕਹਾਣੀ ਦੀ ਗੱਲ ਕਰ ਰਿਹੈਂ ?"

"ਲਾਰਡ ਰਾਬਰਟ ਬੇਡਨ-ਪਾਵੈੱਲ ਇਕ ਅੰਗਰੇਜ਼ ਸੀ, ਜਿਸ ਨੇ ਸੰਨ ੧੯੦੭ ਵਿਚ 'ਸਕਾਊਟ-ਲਹਿਰ' ਦਾ ਮੁੱਢ ਬੰਨ੍ਹਿਆ। ਉਹਨੇ ਮਹਿਸੂਸ ਕੀਤਾ ਕਿ ਸਾਡੇ ਵਰਗੇ ਮੁੰਡੇ, ਜਿਹੜੇ ਸ਼ਹਿਰਾਂ ਵਿਚ ਰਹਿੰਦੇ ਹਨ, ਕੁਦਰਤ ਜਾਂ ਪਸ਼ੂ-ਪੰਛੀਆਂ ਬਾਰੇ ਬਹੁਤਾ ਨਹੀਂ ਜਾਣਦੇ। ਕਿਸੇ ਜੰਗਲ ਵਿਚ ਅਸੀਂ ਆਪਣੇ ਆਪ ਨੂੰ ਬੇਵੱਸ ਜਿਹੇ ਮਹਿਸੂਸ ਕਰਦੇ ਹਾਂ ਅਤੇ ਆਪਣੇ ਆਪ ਦੀ ਦੇਖ-ਭਾਲ ਨਹੀਂ ਕਰ ਸਕਦੇ। ਉਹ ਚਾਹੁੰਦਾ ਸੀ, ਮੁੰਡੇ ਆਤਮ-ਨਿਰਭਰ, ਨਿਡਰ ਅਤੇ ਹਮੇਸ਼ਾਂ ਦੂਸਰਿਆਂ ਦੀ ਮਦਦ ਕਰਨ ਲਈ ਤਤਪਰ ਹੋਣਾ ਸਿੱਖਣ। ਉਹਨੇ ਅਨੁਭਵ ਕੀਤਾ ਕਿ ਜੇ ਮੁੰਡੇ ਇਹ ਚੀਜ਼ਾਂ ਛੋਟੀ ਉਮਰ ਵਿਚ ਹੀ ਸਿੱਖ ਲੈਣ, ਤਾਂ ਉਹ ਵੱਡੇ ਹੋ ਕੇ, ਚੰਗੇ ਨਾਗਰਿਕ ਬਣ ਸਕਣਗੇ। ਅੱਜ ਦੁਨੀਆਂ ਦੇ ਬਹੁਤ ਸਾਰੇ ਦੇਸ਼ਾਂ ਵਿਚ ਸਕਾਊਟ ਹਨ। ਸਕਾਊਟ-ਲਹਿਰ, ਅੰਤਰ-ਰਾਸ਼ਟਰੀ ਭਾਈਚਾਰੇ ਵਾਂਗ ਹੈ।

"ਜਿੱਥੋਂ ਤਕ ਕਹਾਣੀ ਦਾ ਸੰਬੰਧ ਹੈ, ਇਹ ਰੁੱਡਯਾਰਡ ਕਿਪਲਿੰਗ ਨਾਂ ਦੇ ਇਕ ਅੰਗਰੇਜ਼ ਨੇ ਲਿਖੀ ਸੀ, ਜੋ ਕਈ ਵਰ੍ਹੇ ਭਾਰਤ ਵਿਚ ਰਿਹਾ ਸੀ। ਉਹਨੇ ਇਕ ਕਹਾਣੀ ਲਿਖੀ, ਜਿਸ ਦਾ ਨਾ ਸੀ, "ਦੀ ਜੰਗਲ ਬੁੱਕ" ਕੀ ਤੂੰ ਇਹ ਪੜ੍ਹੀ ਹੈ ?"

"ਨਹੀਂ, ਪਰ ਮੈਂ ਪੜ੍ਹਨੀ ਚਾਹਾਂਗਾ। ਇਹ ਕਾਹਦੇ ਬਾਰੇ ਹੈ ?"

"ਮੇਰਾ ਖ਼ਿਆਲ ਹੈ ਕਿ ਵਿਜੇ ਚਾਚਾ ਕੋਲ ਉਹ ਕਿਤਾਬ ਜ਼ਰੂਰ ਹੋਵੇਗੀ। ਸੋ ਤੂੰ ਪੜ੍ਹ ਸਕੇਂਗਾ। ਇਹ ਮੋਗਲੀ ਨਾਮਕ ਇਕ ਪੇਂਡੂ ਮੁੰਡੇ ਬਾਰੇ ਹੈ, ਜਿਸ ਦਾ ਪਾਲਣ-ਪੋਸਣ ਜੰਗਲੀ ਬਘਿਆੜਾਂ ਦੇ ਇਕ ਪਰਿਵਾਰ ਨੇ ਕੀਤਾ।"

"ਉਹ ਕਿਵੇਂ ?"

"ਹੋਇਆ ਇਉਂ ਕਿ ਇਕ ਵਾਰ ਮੋਗਲੀ ਦੇ ਮਾਂ-ਪਿਉ, ਉਸ ਨੂੰ ਜੰਗਲ ਵਿਚ ਲੈ ਗਏ। ਉਦੋਂ ਉਹ ਬਹੁਤ ਛੋਟਾ ਜਿਹਾ ਸੀ। ਉਹਨਾਂ ਜੰਗਲ ਵਿਚ ਉਤਾਰਾ ਕੀਤਾ ਹੋਇਆ ਸੀ। ਇਕ ਸ਼ੇਰ ਮਾਰ, ਤੇ ਸੀ ਅਤੇ ਇਧਰ-ਉਧਰ ਗੇੜੇ ਲਾ ਰਿਹਾ ਸੀ। ਜਦੋਂ ਉਹਨਾਂ ਦੀ ਅੱਗ ਬਲ ਹਟੀ, ਤਾਂ ਸ਼ੇਰ ਖ਼ਾ ਨਾਂ ਦਾ ਸ਼ੇਰ ਉਹਨਾਂ ਤੇ ਝਪਟਿਆ। ਪਰ ਉਹਦਾ ਪੈਰ ਅੱਗ ਦੇ ਬੁਝ ਰਹੇ ਅੰਗਿਆਰਾਂ ਤੇ ਜਾ ਪਿਆ। ਉਹਦਾ ਪੰਜਾ ਸੜ ਗਿਆ ਅਤੇ ਉਹ ਪੀੜ ਨਾਲ ਅਰੜਾ ਉਠਿਆ। ਮੋਗਲੀ ਦੇ ਮਾ-ਪਿਉ ਦੀ ਜਾਗ ਖੁੱਲ੍ਹ ਗਈ। ਹਫੜਾ-ਦਫੜੀ ਮਚ ਗਈ। ਇਸੇ ਹਫੜਾ-ਦਫੜੀ 'ਚ, ਮੋਗਲੀ ਰਿੜ੍ਹਦਾ-ਰਿੜ੍ਹਦਾ ਜੰਗਲ ਵਿਚ ਕਿਧਰੇ ਦੂਰ ਨਿਕਲ ਗਿਆ ਅਤੇ ਗੁਆਚ ਗਿਆ। ਇਕ ਬਘਿਆੜੀ ਉਹਨੂੰ ਚੁੱਕ ਕੇ ਆਪਣੇ ਘੁਰਨੇ ਵਿਚ ਲੈ ਗਈ। ਉਥੇ ਉਹ ਬਘਿਆੜੀ ਦੇ ਬੱਚਿਆਂ ਨਾਲ ਖੇਡਣ ਲੱਗ ਪਿਆ। ਉਹ ਬਘਿਆੜ ਦੇ ਨਾਲ ਹੀ ਵੱਡਾ ਹੋਇਆ। ਉਹਨਾ ਦੇ ਨਾਲ ਹੀ ਉਹਨੇ ਸ਼ਿਕਾਰ ਖੇਡਣਾ ਸਿੱਖਿਆ। ਉਹਨੇ ਹੋਰ ਪਸ਼ੂਆਂ ਤੇ ਪੰਛੀਆ ਦੀ ਬੋਲੀ ਅਤੇ ਸੈਣਤਾਂ ਵੀ ਸਿੱਖ ਲਈਆਂ।"

"ਇਹ ਕੁਝ ਉਹਨੂੰ ਕਿਹਨੇ ਸਿਖਾਇਆ ?"

ਉਸ ਦੇ ਦੋ ਮਿੱਤਰਾ ਬੁੱਢ-ਸਿਆਣੇ ਰਿੱਛ—'ਭਾਲੂ' ਅਤੇ ਚਤੁਰ ਚੀਤੇ—'ਭਾਗੀਰਾ' ਨੇ। ਪਰ ਚੰਗੀ ਗੱਲ ਤਾਂ ਇਹ ਹੈ. ਕਿ ਤੂੰ ਤਾਰਾ ਦੇਵੀ ਪੁੱਜ ਕੇ, ਇਹ ਸਭ ਕੁਝ ਆਪ ਪੜ੍ਹੇਂ।"



ਛੇਤੀ ਹੀ ਬੱਸ ਇਕ ਬਾਜ਼ਾਰ ਦੇ ਗੱਭੇ ਜਾ ਕੇ ਰੁਕ ਗਈ।

"ਉਚਾਣਾ", ਕੰਡੱਕਟਰ ਨੇ ਉੱਚੀ ਆਵਾਜ਼ ਵਿਚ ਆਖਿਆ। ਤਿੰਨ ਬੰਦੇ ਉਤਰੇ। ਕੰਡੱਕਟਰ ਨੇ ਮੁੜ ਸੀਟੀ ਵਜਾਈ।

"ਠਹਿਰੋ, ਠਹਿਰੋ!" ਇਕ ਬੁੱਢਾ ਚਿੱਲਾਇਆ।

ਡਰਾਈਵਰ ਨੇ ਪਿੱਛੇ ਭੌਂ ਕੇ ਦੇਖਿਆ। "ਛੇਤੀ ਕਰ ਬਾਬਾ," ਉਹਨੇ ਆਖਿਆ, "ਚੜ੍ਹ ਜਾ ਨਾ।"

ਬੁੱਢਾ ਬੱਸ ਵਿਚ ਚੜ੍ਹ ਗਿਆ। ਉਸਦੇ ਪਿੱਛੇ-ਪਿੱਛੇ ਇਕ ਮੋਟੀ ਜਿਹੀ ਜ਼ਨਾਨੀ ਤੇ ਇਕ ਛੋਟੀ ਜਿਹੀ ਕੁੜੀ ਵੀ ਚੜ੍ਹੀਆਂ। ਬੱਸ ਇਕ ਝਟਕੇ ਨਾਲ ਚੱਲ ਪਈ। ਛੋਟੀ ਕੁੜੀ ਪੌਖੜ ਕੇ ਡਿਗ ਪਈ। ਉਹਦਾ ਗੋਡਾ ਇਕ ਸੀਟ ਦੇ ਸਿਰੇ ਨਾਲ ਜਾ ਵੱਜਾ ਅਤੇ ਝਰੀਟਿਆ ਗਿਆ। ਉਹ ਉੱਚੀ-ਉੱਚੀ ਰੋਣ ਲੱਗ ਪਈ।

"ਕੰਡੱਕਟਰ! ਕੰਡੱਕਟਰ ਸਾਹਬ!" ਬੁੱਢਾ ਕੂਕਿਆ "ਬੱਸ ਰੋਕੋ, ਰੋਕੋ ਨਾ।"

"ਬੱਸ ਤਾਂ ਹੁਣ ਅਗਲੇ ਸਟਾਪ ਤੇ ਹੀ ਜਾ ਕੇ ਰੁਕੇਗੀ, ਬਾਬਾ, ਦੜ ਵੱਟ ਜ਼ਰਾ।" ਕੰਡੱਕਟਰ ਨੇ ਆਖਿਆ।

ਕੁੜੀ ਹੋਰ ਵੀ ਉੱਚੀ-ਉੱਚੀ ਰੋਣ-ਚਿੱਲਾਉਣ ਲੱਗ ਪਈ। "ਊਈ ਮੇਰੇ ਰੱਬਾ, ਜ਼ਖ਼ਮ 'ਚੋਂ ਤਾਂ ਲਹੂ ਵਗ ਰਿਹਾ।" ਕੁੜੀ ਦੀ ਮਾਂ ਨੇ ਘਬਰਾ ਕੇ ਆਖਿਆ।

ਕਪਿਲ ਨੇ ਆਪਣੀ ਸੀਟ ਉਤੋਂ ਦੀ ਖੜੇ ਹੋ ਕੇ ਆਖਿਆ, "ਮੈਂ ਕੁਝ ਉਹੜ-ਪੁਹੜ ਕਰਦਾ ਹਾਂ।" "ਨਵੀਨ ਮੇਰਾ ਥੈਲਾ ਫੜਾਈਂ ਨਾ ਜ਼ਰਾ।" ਕਪਿਲ ਨੇ ਥੈਲਾ ਖੋਲ੍ਹਿਆ ਅਤੇ ਬੜੀ ਸਫਾਈ ਨਾਲ ਪੈਕ ਕੀਤੇ ਇਕ ਬਕਸੇ 'ਚੋਂ, ਇਕ ਨਿੱਕੀ ਜਿਹੀ ਸ਼ੀਸ਼ੀ ਕੱਢੀ। "ਮੈਂ ਜ਼ਖ਼ਮ ਨੂੰ ਹੁਣੇ ਸਾਫ ਕਰ ਦਿਆਂਗਾ," ਉਹਨੇ ਆਖਿਆ। "ਸ਼ੀਸ਼ੀ ਵਿਚ ਸਪਿੱਰਟ ਹੈ। ਥੋੜ੍ਹੀ ਬਹੁਤ ਲੱਗੇਗੀ ਤਾਂ ਜ਼ਰੂਰ। ਕੀ ਤੁਸੀਂ ਮਿੰਟ ਕੁ ਹੋਰ ਉਸ ਨੂੰ ਫੜੀ ਰੱਖੋਗੇ?"

ਕਪਿਲ ਨੇ ਥੋੜ੍ਹੀ ਕੁ ਰੂੰ ਕੱਢੀ। ਉਸ ਉਪਰ ਥੋੜ੍ਹੀ ਜਿੰਨੀ ਸਪਿੱਰਟ ਪਾਈ ਅਤੇ ਕਾਹਲੀ-ਕਾਹਲੀ ਪਰ ਤਕੜਾ ਹੋ ਕੇ ਜ਼ਖ਼ਮ ਸਾਫ਼ ਕੀਤਾ। ਕੁੜੀ ਰੋਣ-ਰੋਣ ਹੀ ਕਰਦੀ ਸੀ ਕਿ ਕਪਿਲ ਨੇ ਇਕ ਹੋਰ ਛੋਟੀ ਜਿਹੀ ਸ਼ੀਸ਼ੀ ਕੱਢੀ। ਉਹ ਪਾਣੀ ਵਰਗੀ ਲਾਲ ਦੁਆਈ ਨਾਲ ਭਰੀ ਹੋਈ ਸੀ। "ਲੈ, ਦੇਖਦੀ ਰਹਿ" ਉਹਨੇ ਹੱਸਦਿਆ-ਹੱਸਦਿਆਂ ਆਖਿਆ "ਮੈਂ ਤੇਰੇ ਗੋਡੇ ਨੂੰ ਗੂੜ੍ਹਾ ਲਾਲ ਰੰਗ ਕਰਨ ਲੱਗਾ ਹਾਂ, ਐਨ ਤੇਰੀ ਫਰਾਕ ਵਰਗਾ' ਅਤੇ ਇਹ ਆਖਦਿਆਂ-ਆਖਦਿਆਂ ਉਹਨੇ ਕੁੜੀ ਦੇ ਗੋਡੇ ਤੇ ਲਾਲ ਦੁਆਈ ਲਾ ਦਿੱਤੀ।

"ਕਾਕਾ, ਤੇਰੇ ਪਾਸ ਇਹ ਸਾਰੀਆਂ ਚੀਜ਼ਾਂ ਕਿਵੇਂ ? ਤੂੰ ਤਾਂ ਅਜੇ ਬਹੁਤ ਛੋਟਾ ਏਂ। ਡਾਕਟਰੀ ਦਾ ਵਿੱਦਿਆਰਥੀ ਤਾਂ ਤੂੰ ਹੋ ਨਹੀਂ ਸਕਦਾ।" ਬੁੱਢੇ ਨੇ ਹੈਰਾਨੀ ਨਾਲ ਪੁੱਛ ਕੀਤੀ।

ਕਪਿਲ ਹੱਸ ਪਿਆ। "ਬਾਬਾ, ਮੈਂ ਅਜੇ ਮਸਾਂ ਚੌਦਾਂ ਸਾਲਾਂ ਦਾ ਹਾਂ। ਪਰ ਮੈਂ ਇਕ ਸਕਾਊਟ ਹਾਂ ਅਤੇ ਸਾਡਾ ਸਕਾਊਟਾਂ ਦਾ ਮਾਟੋ ਹੈ, 'ਤਿਆਰ-ਬਰ-ਤਿਆਰ ਰਹੋ।' ਇਸ ਲਈ ਮੈਂ ਸਫ਼ਰ ਵਿਚ ਹਮੇਸ਼ਾਂ ਫਸਟਏਡ ਕਿੱਟ ਤੇ ਕੁਝ ਸੰਦ-ਔਜ਼ਾਰ ਨਾਲ ਰੱਖਦਾ ਹਾਂ।"

"ਅੱਛਾ ! ਤਾਂ ਤੂੰ ਸਕਾਊਟ ਏਂ !" ਬੁੱਢਾ ਆਖਣ ਲੱਗਾ, "ਚੰਗੀ ਗੱਲ ਐ। ਧੰਨਵਾਦ।"

ਕੁਝ ਚਿਰ ਪਿਛੋਂ ਬੱਸ ਰੁਕੀ। "ਕਾਲਕਾ", ਕੰਡੱਕਟਰ ਨੇ ਉੱਚੀ ਸਾਰੀ ਆਖਿਆ।

ਬੁੱਢਾ, ਮੋਟੀ ਸਾਰੀ ਜ਼ਨਾਨੀ ਤੇ ਨਿੱਕੀ ਜਿਹੀ ਕੁੜੀ—ਤਿੰਨੋਂ ਉੱਤਰ ਗਏ। ਕੰਡੱਕਟਰ ਨੇ ਸਵਾਰੀਆਂ ਨੂੰ ਦੱਸਿਆ ਕਿ ਬੱਸ ਵੀਹ ਕੁ ਮਿੰਟ ਰੁਕੇਗੀ, "ਚਾਹ-ਪਾਣੀ ਪੀ ਲਉ।"

"ਨਵੀਨ, ਆ ਕੁਝ ਪੂਰੀਆਂ-ਸੂਰੀਆਂ ਖਾ ਲਈਏ" ਕਪਿਲ ਨੇ ਬੱਸ 'ਚੋਂ ਥੱਲੇ ਉੱਤਰਦਿਆਂ ਆਖਿਆ ਅਤੇ ਦੋਵੇਂ ਜਣੇ ਨੇੜੇ ਦੀ ਇਕ ਦੁਕਾਨ ਵਲ ਹੋ ਤੁਰੇ।





"ਤਾਰਾ-ਫ਼ਾਰਮ"

ਕਾਲਕਾ ਤੋਂ ਅੱਗੇ ਦਾ ਸਫ਼ਰ, ਨਵੀਨ ਲਈ ਪ੍ਰਸੰਨਤਾ ਦਾਇਕ ਹੈਰਾਨੀਆਂ-ਭਰਿਆ ਸੀ। ਸੜਕ ਸੱਪ-ਵਲ ਖਾਂਦੀ, ਹੇਠਾਂ-ਉਪਰ ਚੜ੍ਹਦੀ, ਵਲ-ਵਲੇਵਿਆਂ ਭਰੀ ਸੀ। ਥਾਂ ਥਾਂ ਤੇ ਤਿੱਖੇ ਮੋੜ! ਅਤੇ ਹਰੇਕ ਮੋੜ ਤੇ, ਦੂਰ ਦਿੱਸ-ਹੱਦੇ ਤਕ ਪੱਸਰੇ ਪਹਾੜੀਆਂ ਦੇ ਨਵੇਂ ਸਿਲਸਿਲੇ। ਪਹਾੜ ਜਿਵੇਂ ਆਕਾਸ਼ ਨਾਲ ਗੱਲਾਂ ਕਰ ਰਹੇ ਹੋਣ! ਧੁੱਪ ਭਾਵੇਂ ਕਾਫ਼ੀ ਤਿੱਖੀ ਸੀ, ਫਿਰ ਵੀ ਠੰਢੀ-ਸੀਤ ਸਮੀਰ ਨਵੀਨ ਦੇ ਕਣ-ਕਣ 'ਚ ਇਕ ਹਲਕਾ ਜਿਹਾ ਕਾਂਬਾ ਛੇੜ ਗਈ। ਨੀਵੀਆਂ ਪਹਾੜੀਆਂ ਤੇ ਉੱਗੇ ਮਲ੍ਹਿਆਂ- ਝਾੜੀਆਂ ਦੀ ਥਾਂ, ਹੌਲੀ-ਹੌਲੀ ਉੱਚੇ-ਲੰਮੇ ਰੁੱਖਾਂ ਦੇ ਜੰਗਲ ਆਉਣ ਲੱਗ ਪਏ। ਕਿਧਰੇ-ਕਿਧਰੇ, ਅਚਨਚੇਤੀ ਢੇਰਾਂ ਦੇ ਢੇਰ ਫੁੱਲ ਵੀ ਨਜ਼ਰ ਆਉਂਦੇ।

"ਕਿੰਨਾ ਸੋਹਣਾ ਜੰਗਲ ਐ !" ਉਹ ਖ਼ੁਸ਼ੀ ਵਿਚ ਕੂਕ ਉੱਠਿਆ ।

"ਅਹੁ, ਉੱਚੇ ਲੰਮੇ ਕਾਲੇ ਰੁੱਖ ਦਿਉਦਾਰ ਦੇ ਹਨ । ਪੱਤਿਆਂ ਦੀ ਥਾਂ ਉਹਨਾਂ ਦੇ ਨਿੱਕੀਆਂ-ਨਿੱਕੀਆਂ ਸੂਈਆਂ ਜਿਹੀਆਂ ਹੁੰਦੀਆਂ ਹਨ ।" ਕਪਿਲ ਨੇ ਨਵੀਨ ਨੂੰ ਦੱਸਿਆ ।

"ਅਤੇ ਲਾਲ ਫੁੱਲ ! ਕੀ ਇਹ ਗੁਲਾਬ ਹਨ ?"

ਕਪਿਲ ਖਿੜ-ਖਿੜਾ ਕੇ ਹੱਸ ਪਿਆ । "ਨਹੀਂ । ਨਹੀਂ ਯਾਰ ! ਇਹ ਮਰੂਏ ਦੇ ਫੁੱਲ ਹਨ । ਮਈ ਦੇ ਮਹੀਨੇ ਇਹ ਫੁੱਲ ਭਰ-ਖੇੜੇ ਵਿਚ ਹੁੰਦੇ ਹਨ, ਤਾਂ ਇੰਜ ਲੱਗਦਾ ਹੈ ਜਿਵੇਂ ਜੰਗਲ ਨੂੰ ਅੱਗ ਲੱਗੀ ਹੋਈ ਹੋਵੇ । ਹੁਣ, ਜੂਨ ਵਿਚ ਤਾਂ ਸਗੋਂ ਘੱਟ ਹੀ ਰਹਿ ਗਏ ਹਨ ।"

"ਮੇਰਾ ਖ਼ਿਆਲ ਹੈ ਕਿ ਰੁੱਖਾਂ ਤੇ ਫੁੱਲ-ਬੂਟਿਆਂ ਬਾਰੇ ਵੀ ਤੂੰ ਸਕਾਊਟ-ਲਹਿਰ ਤੋਂ ਹੀ ਜਾਣਕਾਰੀ ਪ੍ਰਾਪਤ ਕੀਤੀ ਹੈ ।" ਨਵੀਨ ਨੇ ਕਪਿਲ ਨਾਲ ਕੁਝ ਛੇੜ-ਖਾਨੀ ਕਰਦਿਆਂ ਆਖਿਆ ।

"ਹਾਂ, ਇਹਦੇ ਵਿਚ ਕੀ ਸ਼ੱਕ ਐ । ਮੈਂ 'ਨੇਚਰ-ਬੈਜ' ਹਾਸਿਲ ਕੀਤਾ ਹੋਇਐ ।" ਦੋਵੇਂ ਮੁੰਡੇ ਠਹਾਕਾ ਮਾਰ ਕੇ ਹੱਸ ਪਏ । "ਦੇਖ, ਅਹੁ ਰਹੀ ਸਾਹਮਣੇ ਤਾਰਾ ਦੇਵੀ", ਕਪਿਲ ਨੇ ਆਖਿਆ, "ਅਸੀਂ ਪੁੱਜ ਹੀ ਗਏ ਹਾਂ । ਮੇਰਾ ਖ਼ਿਆਲ ਐ, ਉਹ ਲੋਕ ਜ਼ਰੂਰ ਬੱਸ-ਅੱਡੇ ਤੇ ਸਾਨੂੰ ਉਡੀਕ ਰਹੇ ਹੋਣਗੇ ।"



ਅਤੇ ਸਚ ਮੁੱਚ, ਜਿਉਂ ਹੀ ਬਸ ਰੁਕੀ ਇਕ ਉੱਚੀ ਸਾਰੀ ਆਵਾਜ਼ ਆਈ, "ਔਹ ਰਿਹਾ, ਕਪਿਲ ਵੀਰਾ !"

ਬਾਰਾਂ ਕੁ ਵਰ੍ਹਿਆਂ ਦੀ ਇਕ ਕੁੜੀ ਨੇ ਬੱਸ ਦਾ ਦਰਵਾਜ਼ਾ ਖੋਲ੍ਹਿਆ ਅਤੇ ਧੱਹ ਦੇ ਕੇ ਅੰਦਰ ਜਾ ਵੜੀ। ਉਸ ਦੀਆ ਦੋ ਗੁੱਤਾ ਸਨ, ਜੋ ਲੱਕ ਤਕ ਲਮਕ ਰਹੀਆਂ ਸਨ। ਲਿਸ਼-ਲਿਸ਼ ਕਰਦੀਆ ਉਸ ਦੀਆਂ ਅੱਖਾਂ ਵਿਚ ਇਕ ਅਨੋਖੀ ਚਮਕ ਸੀ।

"ਉਹ ! ਰੇਖਾ ! ਕਿੰਨੀ ਵੱਡੀ ਹੋ ਗਈ ਏਂ ਤੂੰ !"

"ਪਰ ਤੇਰੇ ਜਿੱਡੀ ਨਹੀਂ।" ਉਹਨੇ ਹੱਸਦਿਆਂ ਹੱਸਦਿਆਂ ਆਖਿਆ, "ਅਹਿ ਟੋਕਰੀ. ਮੈਂ ਲੈ ਚਲਦੀ ਆਂ।"

"ਇਹ ਨਵੀਨ ਐ। ਚਾਚੀ ਲਈ ਢੇਰ ਸਾਰਾ ਨਿਕ-ਸੁਕ ਲਿਆਇਆ ਹੈ। ਵਿਜੇ ਚਾਚਾ ਕਿੱਥੇ ਹਨ ?"

"ਮੈਂ ਐਧਰ ਹਾਂ," ਖੁਸ਼ੀ-ਭਰੀ ਇਕ ਆਵਾਜ਼ ਆਈ, "ਗੱਲਾਂ ਬੰਦ ਕਰੋ। ਪਹਿਲਾਂ ਸਾਮਾਨ ਬਾਹਰ ਕੱਢ ਲਈਏ।"

ਜਿਉਂ ਹੀ ਉਹਨਾਂ ਸਾਰੇ ਬਕਸੇ ਤੇ ਬੰਡਲ ਬਾਹਰ ਕੱਢੇ, ਬਸ ਸ਼ਿਮਲੇ ਵਲ ਤੁਰ ਪਈ।



"ਵਾਹ ਭਈ ਕਪਿਲ", ਚਾਰੇ ਨੇ ਕਪਿਲ ਦੀ ਪਿੱਠ ਥਾਪੜਦਿਆਂ ਆਖਿਆ, "ਤੂੰ ਤਾਂ ਕਾਫ਼ੀ ਤਕੜਾ ਹੋ ਗਿਆ ਏਂ, ਲੱਗ-ਭਗ ਮੇਰੇ ਜਿੱਡਾ ਉੱਚਾ-ਲੰਮਾ।"

"ਇਹ ਮੇਰਾ ਮਿੱਤਰ ਨਵੀਨ ਐ, ਚਾਚਾ ਜੀ।" ਕਪਿਲ ਨੇ ਆਖਿਆ।

"ਮੈਨੂੰ ਏਥੇ ਬੁਲਾਣ ਲਈ ਧੰਨਵਾਦ", ਨਵੀਨ ਨੇ ਸੰਗਦਿਆਂ-ਸੰਗਦਿਆਂ ਆਖਿਆ।

"ਜੀ ਆਇਆਂ ਨੂੰ ਪੁੱਤਰ" ਵਿਜੇ ਚਾਚਾ ਨੇ ਉੱਤਰ ਵਿਚ ਆਖਿਆ। "ਭਈ ਕਪਿਲ, ਇਮਤਿਹਾਨ ਕਿਹੋ ਜਿਹੇ ਰਹੇ ?"

"ਮ......ਮੈਂ......ਪਾਸ ਹੋ ਜਾਵਾਂਗਾ, ਪਰ ਨਵੀਨ ਤਾਂ ਹਮੇਸ਼ਾਂ ਵਾਂਗ ਫ਼ੱਸਟ ਆਏਗਾ।" ਕਪਿਲ ਦਾ ਉੱਤਰ ਸੀ।

ਜਿਉਂ ਹੀ ਉਹ ਤੰਗ-ਸੌੜੇ ਪਹਾੜੀ ਰਾਹ 'ਤੇ ਉੱਪਰ ਵਲ ਨੂੰ ਰਵਾਨਾ ਹੋਏ, ਅੱਠਾਂ ਕੁ ਵਰ੍ਹਿਆਂ ਦੀ ਉਮਰ ਦੇ ਦੋ ਬੱਚੇ ਦੌੜੇ-ਦੌੜੇ ਹੇਠਾਂ, ਉਹਨਾਂ ਵਲ ਆਏ।

"ਲਓ ਅਹੁ, ਰਾਮੂ ਤੇ ਰਾਣੀ ਵੀ ਆ ਗਏ", ਰੇਖਾ ਨੇ ਹੱਸਦਿਆਂ ਹੱਸਦਿਆਂ ਆਖਿਆ, "ਉਹ ਅੱਜ ਦੇ ਦਿਨ ਲਈ, ਆਪਣਾ 'ਭਲਾ ਕੰਮ' ਕਰਨ ਦੀ ਰਿਹਾੜ ਕਰਨਗੇ।"

"ਕੀ ਮਤਲਬ ?" ਨਵੀਨ ਨੇ ਪੁੱਛ ਕੀਤੀ।

"ਕੀ ਤੂੰ ਸਕਾਊਟ ਨਹੀਂ ?" ਵਿਜੇ ਚਾਚਾ ਨੇ ਹੈਰਾਨ ਹੋ ਕੇ ਪੁੱਛਿਆ।

"ਨ......ਨ......ਹੀਂ ਜਨਾਬ......ਅਜੇ ਨਹੀਂ......" ਨਵੀਨ ਨੇ ਥਥਲਾ-ਥਥਲਾ ਕੇ ਆਖਿਆ।

ਰੇਖਾ ਨੇ ਗਲ ਟੁੱਕ ਕੇ ਆਖਿਆ, "ਰਾਮੂ ਇਕ 'ਕੱਬ' ਹੈ ਅਤੇ ਉਸ ਦੀ ਜੌੜੀ ਭੈਣ-ਰਾਣੀ ਇਕ 'ਬੁਲਬੁਲ'। 'ਕੱਬ' ਤੇ 'ਬੁਲਬੁਲ' ਦਾ ਇਹ ਪ੍ਰਣ ਹੁੰਦਾ ਹੈ ਕਿ ਦਿਨ ਵਿਚ ਘੱਟੋ-ਘੱਟ ਪੁੰਨ ਦਾ ਇਕ ਕੰਮ ਜ਼ਰੂਰ ਕਰਨ। ਇਸ ਲਈ ਇਹ ਜੋੜੀ ਹਮੇਸ਼ਾਂ ਇਸ ਤਾੜ ਵਿਚ ਰਹਿੰਦੀ ਹੈ ਕਿ ਕਿਸੇ ਨਾ ਕਿਸੇ ਤਰ੍ਹਾਂ, ਕਿਸੇ ਦੀ ਮਦਦ ਕਰਨ ਦਾ ਮੌਕਾ ਮਿਲੇ। ਇਹਨਾਂ ਦੇ ਪਿਤਾ—ਮਿਸਟਰ ਰਾਓ, ਤਾਰਾ ਦੇਵੀ ਰੇਲਵੇ-ਸਟੇਸ਼ਨ ਦੇ ਇਨਚਾਰਜ ਹਨ।"

ਇੰਨੇ ਚਿਰ ਵਿਚ ਰਾਮੂ ਤੇ ਰਾਣੀ—ਦੋਵੇਂ ਉਹਨਾਂ ਪਾਸ ਪੁੱਜ ਗਏ। "ਲਿਆਉ ਵਿਜੇ ਅੰਕਲ, ਅਹਿ ਬੰਡਲ ਮੈਂ ਲੈ ਚੱਲਦੀ ਹਾਂ।" "ਰੇਖਾ ਦੀਦੀ, ਅਹਿ ਬਕਸਾ ਮੈਨੂੰ ਦੇ ਦਿਉ।" ਉਹਨਾਂ ਹਉਂਕਦਿਆਂ-ਹਉਂਕਦਿਆਂ ਬੜੀ ਬੇਸਬਰੀ ਨਾਲ ਆਖਿਆ।

"ਠਹਿਰੋ......ਠਹਿਰੋ......ਇਕ ਮਿੰਟ ਰੁਕੋ। ਰਾਮੂ......ਅਹਿ ਕੋਈ ਤਰੀਕਾ ਹੈ ਭਈ। ਤੁਹਾਡਾ ਸਲੀਕਾ ਕਿੱਥੇ ਗਿਆ ? ਪਹਿਲਾਂ ਕਪਿਲ ਵੀਰੇ ਨੂੰ ਨਮਸਤੇ ਕਰੋ," ਵਿਜੇ ਚਾਚਾ ਨੇ ਉਹਨਾਂ ਨੂੰ ਵਿਚੋਂ ਹੀ ਟੋਕਦਿਆਂ ਆਖਿਆ, "ਅਤੇ ਇਹ ਹੈ ਕਪਿਲ ਦਾ ਦੋਸਤ, ਨਵੀਨ।"

ਬੱਚੇ ਮੁੰਡਿਆਂ ਨੂੰ ਵੇਖ ਕੇ ਮੁਸਕਰਾ ਪਏ, "ਲਿਆਓ......ਅਸੀਂ ਕੁਝ

ਮਦਦ ਕਰੀਏ ।"

"ਕਿਉਂ ਨਹੀਂ", ਕਪਿਲ ਨੇ ਆਖਿਆ। "ਤੁਸੀਂ ਦੋਵੇਂ ਜਣੇ ਅਹਿ ਬੈਗ ਲੈ ਚਲੋ । ਪਰ ਦੇਖਣਾ, ਕਿਧਰੇ ਸੁੱਟ ਨਾ ਦੇਣਾ ।"

ਸਾਰੇ ਜਣੇ ਅੱਗੇ ਵਧਦੇ ਗਏ, ਵਧਦੇ ਗਏ ।

"ਲਉ......ਅਸੀਂ ਪੁੱਜ ਗਏ......, ਤਾਰਾ ਫ਼ਾਰਮ ਤੁਹਾਨੂੰ 'ਜੀ ਆਇਆਂ' ਆਖਦਾ ਹੈ", ਵਿਜੇ ਚਾਚਾ ਨੇ ਲਾਲ ਰੰਗ ਦਾ ਛੋਟਾ ਜਿਹਾ ਖਿੜਕ-ਗੇਟ ਖੋਲ੍ਹਦਿਆਂ ਆਖਿਆ । ਗੇਟ ਤੋਂ, ਪੱਥਰਾਂ ਦੇ ਫ਼ਰਸ਼ ਵਾਲਾ ਇਕ ਨਿੱਕਾ ਜਿਹਾ ਰਾਹ, ਛੋਟੇ ਜਿਹੇ ਘਰ ਤਕ ਜਾਂਦਾ ਸੀ । ਘਰ ਦੀ ਛੱਤ ਢਾਲਵੀਂ, ਲਾਲ ਰੰਗ ਦੀ ਸੀ । ਨਵੀਨ ਖ਼ੁਸ਼ੀ ਵਿਚ ਪੁਕਾਰ ਉੱਠਿਆ, "ਵਾਹ, ਇਹ ਤਾਂ ਨਿਰੀ-ਪੁਰੀ ਇਕ ਕੁਟੀਆ ਜਾਪਦੀ ਹੈ ।"

ਅਤੇ ਸਾਡਾ ਕਮਰਾ ਅਹੁ, ਐਨ ਉੱਪਰ ਹੈ, ਜਿਥੇ ਤਿਕੋਣੀ ਖਿੜਕੀ ਤੋਂ ਉੱਤੇ ਛੱਤ ਸ਼ੁਰੂ ਹੁੰਦੀ ਹੈ । ਕਪਿਲ ਨੇ ਉਪਰਲੀ ਕੋਠੜੀ ਵਲ ਇਸ਼ਾਰਾ ਕਰਦਿਆਂ ਆਖਿਆ ।

ਜਿਉਂ ਹੀ ਰਾਮੂ ਤੇ ਰਾਣੀ ਹਫ਼ਦੇ, ਸਾਹੋ-ਸਾਹ ਹੋਏ, ਡਿਉਢੀ ਵਿਚ ਦਾਖ਼ਲ ਹੋਏ, ਤਾਂ ਰਾਮੂ ਨੇ ਆਖਿਆ, "ਅਸੀਂ ਬੈਗ ਉੱਪਰ ਕੋਠੜੀ ਵਿਚ ਹੀ ਲੈ ਚੱਲਦੇ ਹਾਂ," ਅੱਜ ਉਹਨਾਂ ਨੂੰ ਆਪਣਾ, 'ਪੁੰਨ ਦਾ ਕੰਮ' ਕੁੱਝ-ਕੁੱਝ ਭਾਰੀ ਬੋਝ ਜਿਹਾ ਲੱਗਿਆ ਸੀ ।





## ਇਕ ਅਨੁਭਵੀ ਆਦਮੀ

ਰਾਮੂ ਤੇ ਰਾਣੀ ਦੀ ਜੋੜੀ ਨੇ ਇਸ ਗੱਲ ਤੇ ਜ਼ੋਰ ਦਿਤਾ ਕਿ ਮੁੰਡਿਆਂ ਨੂੰ ਨਾਲ ਲੈ ਕੇ ਫ਼ਾਰਮ ਦਾ ਚੱਕਰ ਲੁਆਇਆ ਜਾਵੇ। ਫ਼ਾਰਮ ਬਹੁਤਾ ਵੱਡਾ ਤਾਂ ਨਹੀਂ ਸੀ ਪਰ ਉਸ ਵਿਚ ਬਹੁਤ ਸਾਰੀਆਂ ਰੌਚਕ ਤੇ ਵਿਚਿੱਤਰ ਚੀਜ਼ਾਂ ਜ਼ਰੂਰ ਸਨ। ਘਰ ਦੇ ਪਿਛਵਾੜੇ ਸਬਜ਼ੀ ਦੀਆਂ ਛੋਟੀਆਂ-ਛੋਟੀਆਂ ਕਿਆਰੀਆਂ ਸਨ। ਸਬਜ਼ੀਆਂ ਦੇ ਇਕ ਪਾਸੇ, ਨਿੱਕਾ ਜਿਹਾ ਮੁਰਗੀ-ਖ਼ਾਨਾ ਸੀ, ਜੋ ਲੱਕੜ ਦੇ ਚੌਖਟਿਆਂ ਦਾ ਬਣਿਆ ਹੋਇਆ ਸੀ ਅਤੇ ਬਾਹਰ ਤਾਰਾਂ ਦੀ ਜਾਲੀ ਲੱਗੀ ਹੋਈ ਸੀ। ਉਸ ਦੇ ਅੰਦਰ, ਮੁਰਗੀਆਂ ਦੇ ਬਕਸਿਆਂ ਵਰਗੇ ਦੜਬੇ ਸਨ। ਫ਼ਰਸ਼ ਤੇ ਬੜੀ ਸੁਚੱਜਤਾ ਨਾਲ, ਲੱਕੜ ਦਾ ਤਾਜ਼ਾ ਬੁਰਾਦਾ ਵਿਛਾਇਆ ਹੋਇਆ ਸੀ।

ਜੋੜੀ ਨੇ ਐਲਾਨ ਕੀਤਾ, "ਆਂਡੇ ਇਕੱਠੇ ਕਰਨ ਵਿਚ ਮਦਦ ਦੇਣ ਦੀ ਸਾਨੂੰ ਆਗਿਆ ਹੈ।"

ਰੇਖਾ ਨੇ ਜਾਲੀ ਵਾਲਾ ਦਰਵਾਜ਼ਾ ਖੋਲ੍ਹਦਿਆਂ ਆਖਿਆ, "ਮੈਨੂੰ ਡਰ ਹੈ, ਦਰਵਾਜ਼ਾ ਕੁੱਝ ਹਿੱਲਦਾ ਹੈ। ਮੈਂ 'ਪਾਪਾ' ਨੂੰ ਇਸ ਬਾਰੇ ਦੱਸਿਆ ਵੀ ਸੀ, ਪਰ ਉਹ ਬਹੁਤ ਰੁੱਝੇ ਰਹੇ ਹਨ, ਭੁੱਲ ਹੀ ਗਏ ਜਾਪਦੇ ਹਨ।"

ਕਪਿਲ ਨੇ ਚੂਲਾਂ ਨੂੰ ਹਿਲਾ-ਜੁਲਾ ਕੇ ਦੇਖਿਆ ਤੇ ਆਖਣ ਲੱਗਾ, "ਐਵੇਂ ਉਹਨਾਂ ਨੂੰ ਖੇਚਲ ਨਾ ਦੇਣੀ। ਮੈਂ ਸਹਿਜੇ ਹੀ ਇਸ ਨੂੰ ਠੀਕ ਕਰ ਸਕਦਾ ਹਾਂ। ਬੱਸ ਦੋ-ਚਾਰ ਨਵੇਂ ਪੇਚ ਚਾਹੀਦੇ ਹਨ। ਮੇਰੇ ਕੋਲ ਆਪਣੀ ਸੰਦ-ਕਿੱਟ (ਸੰਦਾਂ ਵਾਲਾ ਥੈਲਾ) ਹੈ ਹੀ।"

ਨਵੀਨ ਨੇ ਆਪਣੇ ਮਿੱਤਰ ਵਲ ਸ਼ਲਾਘਾ-ਭਰੀਆਂ ਨਜ਼ਰਾਂ ਨਾਲ ਤੱਕਿਆ। ਕਪਿਲ ਕੀ ਕੁੱਝ ਨਹੀਂ ਸੀ ਕਰ ਸਕਦਾ! ਇਹ ਪੁੱਛਣ ਦੀ ਲੋੜ ਹੀ ਨਹੀਂ ਸੀ ਕਿ ਉਹਨੇ ਇਹ ਸਾਰੀ ਕਾਰੀਗਰੀ ਕਿੱਥੋਂ ਸਿੱਖੀ ਸੀ। ਨਵੀਨ ਨੂੰ ਯਕੀਨ ਸੀ, ਇਹ ਸਭ ਉਸ ਦੀ ਸਕਾਊਟ-ਟ੍ਰੇਨਿੰਗ ਦਾ ਹੀ ਹਿੱਸਾ ਸੀ।

"ਗਾਂ ਕਿੱਥੇ ਗਈ?" ਕਪਿਲ ਨੇ ਮੁਰਗੀ-ਘਰ ਦੇ ਪਿੱਛੇ ਖ਼ਾਲੀ ਪਏ ਵਾੜੇ ਵਲ ਸੰਕੇਤ ਕਰਦਿਆਂ ਪੁੱਛਿਆ।

"ਉਹ ਵਿਚਾਰੀ ਤਾਂ, ਪਿਛਲੇ ਸਿਆਲ 'ਚ ਮਰ ਗਈ ਸੀ," ਰੇਖਾ ਨੇ ਆਖਿਆ। "ਪਰ ਸਾਨੂੰ ਜਸਵੰਤ ਦੀ ਡੇਰੀ ਤੋਂ ਦੁੱਧ-ਮੱਖਣ ਚੋਖਾ ਮਿਲ ਜਾਂਦਾ ਹੈ।"

"ਵਾਹ......! ਵਾਹ!" ਕਪਿਲ ਨੇ ਖ਼ੁਸ਼ ਹੋ ਕੇ ਆਖਿਆ। "ਮੈਨੂੰ ਬਹੁਤ ਪਰਸੰਨਤਾ ਹੈ ਕਿ ਜਸਵੰਤ ਏਥੇ ਹੈ। ਉਹ ਬਹੁਤ ਵਧੀਆ ਸਕਾਊਟ ਹੈ। ਸ਼ਾਇਦ ਉਹ ਨਵੀਨ ਨੂੰ ਤੇ ਮੈਨੂੰ ਇਕ-ਦੋ ਰਾਤਾਂ ਲਈ ਬਾਹਰ ਕੈਂਪਿੰਗ ਤੇ ਲੈ ਚੱਲੇ।"

"ਮੈਨੂੰ ਵਿਸ਼ਵਾਸ ਹੈ, ਉਹ ਜ਼ਰੂਰ ਲੈ ਚੱਲੇਗਾ। ਪਰ ਹੁਣ ਸਾਨੂੰ ਅੰਦਰ ਚਲਣਾ ਚਾਹੀਦਾ ਹੈ ਅਤੇ ਕੁੱਝ ਖਾ-ਪੀ ਲੈਣਾ ਚਾਹੀਦਾ ਹੈ।" ਰੇਖਾ ਨੇ ਉਹਨਾਂ ਨੂੰ ਰਸੋਈ ਵਲ ਲਿਜਾਂਦਿਆਂ ਆਖਿਆ।

ਕਿਚਨ ਵਿਚ ਨਵੀਨ ਨੇ ਦੇਖਿਆ ਕਿ ਚੁੱਲ੍ਹੇ ਦੇ ਦੂਸਰੇ ਪਾਸੇ ਇਕ ਛੋਟੀ ਜਿਹੀ ਮੇਜ਼ ਪਈ ਸੀ ਅਤੇ ਬੈਂਚ ਦੀ ਥਾਂ ਇਕ ਫੱਟਾ, ਲੱਕੜ-ਜੜੀਆਂ ਕੰਧਾਂ ਨਾਲ ਫਿੱਟ ਕੀਤਾ ਹੋਇਆ ਸੀ।

ਰੇਖਾ ਦੀ ਮਾਂ ਨੇ ਖਾਣਾ ਪਰੋਸਿਆ ਅਤੇ ਹਰ ਕੋਈ ਆਪਣਾ-ਆਪਣਾ ਥਾਲ ਤੇ ਲੱਸੀ ਦਾ ਗਿਲਾਸ ਲੈ ਕੇ ਮੇਜ ਤੇ ਜਾ ਪੁੱਜਾ। ਜੀਅ ਭਰ ਕੇ ਖਾਣਾ ਖਾ ਚੁੱਕਣ ਪਿੱਛੋਂ, ਨਵੀਨ ਇਹ ਦੇਖ ਕੇ ਬਹੁਤ ਹੈਰਾਨ ਹੋਇਆ ਕਿ ਸਾਰੇ ਜਣੇ, ਆਪਣੇ-ਆਪਣੇ ਜੂਠੇ ਭਾਂਡੇ ਚੁੱਕ ਕੇ 'ਸਿੰਕ' (ਬਰਤਨ ਧੋਣ ਵਾਲਾ ਚੁਬੱਚਾ) 'ਤੇ ਪੁੱਜੇ ਅਤੇ ਵਾਰੀ-ਵਾਰੀ ਉਹਨਾਂ ਆਪਣੇ ਬਰਤਨ ਸਾਫ਼ ਕੀਤੇ। ਇਉਂ ਰੇਖਾ ਦੀ ਮਾਂ ਲਈ, ਸਿਵਾਏ ਖਾਣਾ ਬਣਾਉਣ ਵਾਲੇ ਦੋ ਬਰਤਨਾਂ ਦੇ, ਹੋਰ ਭਾਂਡੇ ਧੋਣ ਦਾ ਵਾਧੂ ਕੰਮ



ਨਾ ਰਿਹਾ। ਕਿਉਂਕਿ ਉਹਨੇ ਆਪਣੇ ਘਰ, ਕਦੇ ਵੀ ਆਪਣਾ ਥਾਲ ਆਪ ਨਹੀਂ ਸੀ ਧੋਤਾ, ਉਹ ਕਪਿਲ ਨੂੰ ਥਾਲ ਧੋਂਦਿਆਂ ਗਹੁ ਨਾਲ ਦੇਖਦਾ ਰਿਹਾ ਅਤੇ ਫਿਰ......ਉਹਨੇ ਬੜੀ ਸਾਵਧਾਨੀ ਨਾਲ ਆਪਣਾ ਥਾਲ ਧੋਤਾ ਤੇ ਸਾਫ਼ ਕੀਤਾ ਅਤੇ ਚੀਜ਼ਾਂ ਨੂੰ 'ਸਿੰਕ, ਦੇ ਉੱਪਰ ਰੈਕ ਤੇ ਉਲਟੀਆਂ ਕਰ ਕੇ ਰੱਖ ਦਿਤਾ, ਜਿਵੇਂ ਕਿ ਉਹਨੇ ਕਪਿਲ ਤੇ ਰੇਖਾ ਨੂੰ ਕਰਦਿਆਂ ਦੇਖਿਆ ਸੀ। ਉਹਨੇ ਇਹ ਪੱਕ ਕਰਨ ਲਈ ਉੱਪਰ ਤੱਕਿਆ ਕਿ ਕਿਧਰੇ ਕਪਿਲ ਦੇਖ ਤਾਂ ਨਹੀਂ ਸੀ ਰਿਹਾ। "ਮੈਂ ਛੇਤੀ ਹੀ ਸਿੱਖ ਜਾਵਾਂਗਾ।" ਉਹਨੇ ਆਖਿਆ।

"ਕਿਉਂ ਨਹੀਂ, ਜ਼ਰੂਰ ਸਿੱਖ ਜਾਵੇਂਗਾ।" ਕਪਿਲ ਨੇ ਬੜੇ ਪਿਆਰ ਨਾਲ ਆਪਣੀ ਬਾਂਹ, ਆਪਣੇ ਮਿੱਤਰ ਦੇ ਮੋਢੇ ਦੁਆਲੇ ਵਲਾਂਦਿਆਂ ਆਖਿਆ। "ਆਓ, ਆਪਣਾ ਸਾਮਾਨ ਖੋਲ੍ਹ ਕੇ ਰੱਖ ਲਈਏ। ਫਿਰ ਅਸੀਂ ਮੁਰਗੀ-ਖਾਨੇ ਦਾ ਦਰਵਾਜ਼ਾ ਠੀਕ ਕਰਾਂਗੇ।"

# ਸਕਾਊਟ-ਕੈਂਪ

"ਏਥੇ ਤੁਹਾਡਾ ਇਹ ਪਹਿਲਾ ਦਿਨ ਹੈ, ਇਸ ਲਈ ਬਹੁਤਾ ਔਖਾ ਹੋਣ ਦੀ ਲੋੜ ਨਹੀਂ," ਵਿਜੇ ਚਾਚਾ ਨੇ ਆਥਣ ਵੇਲੇ ਮੁੰਡਿਆਂ ਨੂੰ ਆਖਿਆ। "ਮੇਰਾ ਖਿਆਲ ਹੈ, ਵਧੀਆ ਤਾਂ ਇਹੀ ਰਹੇਗਾ ਕਿ ਅਸੀਂ ਸਕਾਊਟ-ਕੈਂਪ ਤਕ ਘੁੰਮ-ਫਿਰ ਆਈਏ। ਅੱਜ-ਕੱਲ੍ਹ ਉਥੇ ਮੁੰਡੇ-ਖੁੰਡੇ ਤਾਂ ਕੋਈ ਹੈ ਨਹੀਂ ਕਿਉਂਕਿ ਇਸ ਮਹੀਨੇ ਇਨਸਟ੍ਰੱਕਟਾਂ ਦਾ ਕੋਰਸ ਚਲ ਰਿਹਾ ਹੈ। ਪਰ ਅਸੀਂ ਨਵੀਨ ਨੂੰ ਕੈਂਪ ਦਿਖਾ ਸਕਦੇ ਹਾਂ।"

ਦੋਵੇਂ ਮੁੰਡੇ, ਰੇਖਾ ਤੇ ਵਿਜੇ ਚਾਚਾ, ਸੰਘਣੇ ਜੰਗਲ ਵਿਚੋਂ ਦੀ ਜਾਂਦੀ ਇਕ ਤੰਗ-ਸੌੜੀ ਛਾਂਦਾਰ ਸੜਕ ਉੱਤੋਂ ਦੀ ਤੁਰਦੇ ਗਏ, ਤੁਰਦੇ ਗਏ। ਤੁਰਦੇ-ਤੁਰਦੇ ਉਹ ਅਚਾਨਕ ਇਕ ਖੁੱਲ੍ਹੇ ਮੈਦਾਨ ਵਿਚ ਜਾ ਅੱਪੜੇ। ਨਵੀਨ ਅਜਿਹੀ ਵੱਡੀ ਸਾਰੀ ਖੁੱਲ੍ਹੀ, ਸਮਤਲ ਥਾਂ ਨੂੰ ਵੇਖ ਕੇ ਹੈਰਾਨ ਹੀ ਤਾਂ ਰਹਿ ਗਿਆ। ਇਹ ਥਾਂ ਪਰੇਡ-ਗਰਾਊਂਡ ਵਰਗੀ ਸੀ। ਗਰਾਊਂਡ ਦੇ ਇਕ ਪਾਸੇ ਕਰਕੇ, ਲੱਕੜ ਦੀਆਂ ਬਣੀਆਂ ਕੁਝ ਝੌਂਪੜੀਆਂ ਸਨ।

"ਨਵੀਨ ਇਹ ਉਹ ਜਗ੍ਹਾ ਹੈ, ਜਿੱਥੇ ਅਸੀਂ ਆਪਣੇ ਸਕਾਊਟ ਕੈਂਪ ਲਈ ਆਏ ਸਾਂ," ਕਪਿਲ ਨੇ ਆਖਿਆ। "ਆ ਮੇਰੇ ਨਾਲ, ਮੈਂ ਤੈਨੂੰ ਖਾਣ-ਕਮਰਾ ਤੇ ਕੈਬਿਨਜ਼ (ਕੋਠੜੀਆਂ) ਵਿਖਾਵਾਂ।"





ਇਕ ਝੌਂਪੜੀ ਮੇਜ਼ਾਂ ਅਤੇ ਲੱਕੜ ਦੇ ਛੋਟੇ-ਛੋਟੇ ਸਟੂਲਾਂ ਨਾਲ ਭਰੀ ਹੋਈ ਸੀ। ਹਰੇਕ ਸੈੱਟ ਗੂੜ੍ਹੇ ਸ਼ੋਖ ਰੰਗ ਦਾ ਸੀ—ਕੋਈ ਪੀਲਾ, ਲਾਲ ਜਾਂ ਹਰਾ ਸੀ ਤੇ ਕੋਈ ਨੀਲਾ। ਉਹ ਬੜੇ ਖ਼ੁਸ਼-ਖ਼ੁਸ਼ ਜਾਪ ਰਹੇ ਸਨ। ਸੌਣ-ਕੈਬਿਨਾਂ ਵਿਚ, ਕੰਧਾਂ ਦੇ ਨਾਲ ਨਾਲ ਥੱਰੀ-ਟਾਇਰ ਫੱਟੇ ਹਨ, ਜਿਵੇਂ ਰੇਲ ਦੇ ਡੱਬਿਆਂ ਵਿਚ ਹੁੰਦੇ ਹਨ। ਨਵੀਨ ਵੇਖ ਕੇ ਦੰਗ ਰਹਿ ਗਿਆ।

ਉਹਨੇ ਕਪਿਲ ਨੂੰ ਆਖਿਆ, "ਭਈ, ਇਕੱਠੇ ਰਹਿਣ 'ਚ ਬੜਾ ਮਜ਼ਾ ਆਉਂਦਾ ਹੋਵੇਗਾ ?"

"ਹਾਂ, ਮੈਂ ਏਥੇ ਬਹੁਤ ਵਧੀਆ ਦਿਨ ਕੱਟੇ ਸਨ ਅਤੇ ਭਾਰਤ ਦੇ ਵੱਖ-ਵੱਖ ਭਾਗਾਂ ਤੋਂ ਆਏ ਮੁੰਡਿਆਂ ਨਾਲ ਮੇਰੀ ਮਿੱਤਰਤਾ ਹੋ ਗਈ ਸੀ।"

ਦੋ ਨਿੱਕੇ-ਨਿੱਕੇ ਗੋਲ-ਮਟੋਲ ਚਿਹਰੇ ਕੈਬਿਨ ਦੇ ਦਰਵਾਜ਼ੇ ਵਿਚੋਂ ਝਾਕ ਰਹੇ ਸਨ।

"ਇਹ ਜੋੜੀ ਕਿਥੋਂ ਆ ਟਪਕੀ ?" ਕਪਿਲ ਨੇ ਆਖਿਆ।

"ਅਸੀਂ ਉਹਨੂੰ 'ਪਾਉ-ਵਾਉ ਸਰਕਲ' (ਸਕਾਊਟਾਂ ਦਾ ਸਮਾਰੋਹ-ਪਿੜ) ਦਿਖਾਣਾ ਚਾਹੁੰਦੇ ਹਾਂ," ਰਾਮੂ ਆਖਣ ਲੱਗਾ।

ਨਵੀਨ ਖਿੜ-ਖਿੜਾ ਕੇ ਹੱਸ ਪਿਆ, "ਬੋਅ-ਵੋਅ ਸਰਕਲ ! ਉਹ ਕੀ ਬਲਾ ਹੈ ?"

ਦੋਵੇਂ ਹਾਣੀ ਮੁਸਕਰਾਏ। ਬੌਅ-ਵੌਅ ਨਹੀਂ ਪੋਅ-ਵੋਅ।

ਵਿਜੈ ਚਾਚਾ ਹਸਿਆ। ਪੋਅ-ਵੋਅ ਸਰਕਲ ਉਹ ਹੈ ਜਿਥੇ ਕੱਬਜ਼ ਆਪਣੀਆਂ ਪੈਨ-ਮਿਲਣੀਆਂ ਕਰਦੇ ਹਨ। ਇਹ ਇਥੋਂ ੫੦੦ ਗਜ਼ ਅਗੇ ਹੈ।

ਨਵੀਨ ਆਖਣ ਲੱਗਾ, "ਭਈ ਰਾਮੂ, ਮੈਨੂੰ ਆਪਣੇ 'ਪਾਉ-ਵਾਉ ਸਰਕਲ' ਜ਼ਰੂਰ ਲੈ ਚੱਲ।"

ਸੋ, ਜੋੜੀ ਅੱਗੇ-ਅੱਗੇ ਨੱਚਦੀ-ਟੱਪਦੀ, ਟਪੋਸੀਆਂ ਮਾਰਦੀ ਗਈ, ਬਾਕੀ ਜਣੇ, ਜੋੜੀ ਦੇ ਪਿੱਛੇ-



ਪਿੱਛੇ ਤੁਰਦੇ ਗਏ। ਅਖ਼ੀਰ ਉਹ ਇਕ ਹੋਰ ਖੁੱਲ੍ਹੀ, ਪੱਧਰੀ ਸਪਾਟ ਥਾਂ ਤੇ ਪੁੱਜ ਗਏ, ਜੋ ਪਹਾੜੀ ਨੂੰ ਇਕ ਪਾਸਿਉਂ ਕੱਟ ਕੇ ਬਣਾਈ ਗਈ ਸੀ। ਇਹ ਵੱਡੀ ਗਰਾਊਂਡ ਨਾਲੋਂ ਛੋਟੀ ਸੀ ਅਤੇ ਸ਼ਕਲ ਵਿਚ ਗੋਲ। ਪਹਾੜੀ ਦੇ ਇਕ ਕੰਢੇ ਤੋਂ ਪੱਥਰ ਦੀਆਂ ਉਘੜ-ਦੁਘੜ, ਉੱਚੀਆਂ-ਨੀਵੀਆਂ ਪੌੜੀਆਂ ਹੇਠਾਂ ਵਲ ਜਾਂਦੀਆਂ ਸਨ।

ਨਵੀਨ ਆਖਣ ਲੱਗਾ, "ਇਹ ਤਾਂ ਇਕ ਛੋਟਾ ਜਿਹਾ 'ਓਪਨ-ਏਅਰ ਥੀਏਟਰ' ਹੀ ਲੱਗਦਾ ਹੈ।"

"ਹਾਂ, ਇਕ ਤਰ੍ਹਾਂ ਨਾਲ, ਇਹ 'ਓਪਨ-ਏਅਰ ਥੀਏਟਰ' ਹੀ ਤਾਂ ਹੈ," ਵਿਜੇ ਚਾਚਾ ਨੇ ਦੱਸਿਆ, "ਕੈਂਪ ਦੇ ਆਖ਼ਰੀ ਦਿਨ, 'ਕੈਂਪ-ਫਾਇਰ' ਤੇ ਮੁੰਡੇ ਏਥੇ ਇਕੱਠੇ ਹੋ ਕੇ ਇਕ ਖੇਡ-ਤਮਾਸ਼ਾ ਜਿਹਾ ਕਰਦੇ ਹਨ। ਉਹ ਗੀਤ ਗਾਉਂਦੇ ਹਨ, ਹਸਾਉਣੀਆਂ ਨਕਲਾਂ ਕਰਦੇ ਹਨ, ਲੋਕ-ਨਾਚ ਪੇਸ਼ ਕਰਦੇ ਹਨ ਅਤੇ......"



"ਅਤੇ 'ਅਕੇਲਾ' 'ਪਾਉ-ਵਾਉ', ਮੀਟਿੰਗ ਵੀ ਏਥੇ ਹੀ ਕਰਦਾ ਹੈ," ਰਾਮੂ ਨੇ ਆਖਿਆ। ਉਹ ਜਿਵੇਂ ਇਹ ਜ਼ਰੂਰੀ ਸੂਚਨਾ ਦੇਣ ਲਈ ਦ੍ਰਿੜ੍ਹ-ਸੰਕਲਪ ਜਾਪਦਾ ਸੀ।

"ਅਕੇਲਾ ਕੌਣ ?" ਨਵੀਨ ਨੇ ਪੁਛ ਕੀਤੀ। ਉਹ ਹਰ ਵੇਲੇ ਕੋਈ ਨਾ ਕੋਈ ਨਵੀਂ ਗੱਲ ਸਿਖਣ ਲਈ ਤਤਪਰ ਰਹਿੰਦਾ ਸੀ।

"ਹਾਂ ਚਾਚਾ ਜੀ, ਮੈਨੂੰ ਚੇਤੇ ਆ ਗਿਆ," ਕਪਿਲ ਕਹਿਣ ਲੱਗਾ, "ਕੀ ਤੁਸੀਂ ਨਵੀਨ ਨੂੰ "ਦੀ ਜੰਗਲ ਬੁੱਕ" ਦੇ ਸਕਦੇ ਹੋ ? ਨਹੀਂ ਤਾਂ, ਮੈਨੂੰ ਖ਼ਦਸ਼ਾ ਹੈ, ਉਹਦੇ ਸਵਾਲ ਕਦੇ ਵੀ ਨਹੀਂ ਮੁੱਕਣਗੇ।"

"ਕਿਉਂ ਨਹੀਂ, ਜ਼ਰੂਰ। ਉਹਨੂੰ ਇਹ ਪੁਸਤਕ ਜ਼ਰੂਰ ਪੜ੍ਹਨੀ ਚਾਹੀਦੀ ਹੈ," ਵਿਜੇ ਚਾਚਾ ਨੇ ਆਖਿਆ। " 'ਕੱਬ-ਪੈਕ' ਦੇ ਲੀਡਰ ਨੂੰ 'ਅਕੇਲਾ' ਆਖਦੇ ਹਨ। ਇਹ ਨਾਂ 'ਦੀ ਜੰਗਲ ਬੁੱਕ' ਦੀ ਬਘਿਆੜ-ਟੋਲੀ ਦੇ ਸਰਦਾਰ ਦੇ ਨਾਂ ਪਿੱਛੇ ਪਿਆ ਹੈ।"

ਸੂਰਜ ਪਹਾੜੀਆਂ ਦੇ ਉਹਲੇ ਆਪਣਾ ਮੂਹ ਛੁਪਾਉਣ ਲੱਗਾ। ਬੱਦਲਾਂ ਦੇ ਰੰਗ ਬਦਲਣ ਲੱਗੇ। ਪਹਿਲਾਂ ਉਹ ਸੁਨਹਿਰੀ ਤੋਂ ਗੁਲਾਬੀ ਹੋਏ, ਫਿਰ ਹਲਕੇ ਊਦੇ ਰੰਗ ਦੇ ਅਤੇ ਹੌਲੀ-ਹੌਲੀ ਉਹ ਫਿੱਕੇ ਪੈਣ ਲੱਗੇ। ਨਵੀਨ ਨੇ ਮਨ ਹੀ ਮਨ ਸੋਚਿਆ, "ਇੰਨਾ ਸੁਹਣਾ ਦ੍ਰਿਸ਼ ਮੈਂ ਪਹਿਲਾਂ ਕਦੇ ਨਹੀਂ ਦੇਖਿਆ।"

"ਇਹ ਤਾਂ ਬੜੀ ਅਦਭੁਤ ਥਾਂ ਏ!" ਉਹਨੇ ਆਖਿਆ। ਕਈ ਵਰ੍ਹੇ ਪਹਿਲਾਂ, ਇਹ ਸਾਰੀ ਮਿਲਖ, ਇਕ ਬਿਰਧ ਬਾਬੇ ਨੇ 'ਬੁਆਇ ਸਕਾਊਟਸ ਐਸੋਸੀਏਸ਼ਨ' ਨੂੰ ਦਾਨ ਵਿਚ ਦਿਤੀ ਸੀ। ਰੀਟਾਇਰ ਹੋਣ 'ਤੇ ਉਹ ਭਾਰਤ ਛੱਡ ਕੇ ਚਲਾ ਗਿਆ। ਉਸ ਤੋਂ ਪਹਿਲਾਂ, ਕੁਝ ਭਾਰਤੀ ਲੀਡਰਾਂ ਨੇ ਇਕ ਨਿਰੋਲ 'ਭਾਰਤੀ ਸਕਾਊਟ ਲਹਿਰ' ਜਿਸ ਦਾ ਨਾਂ "ਹਿੰਦੁਸਤਾਨ ਸਕਾਊਟਸ" ਸੀ, ਸ਼ੁਰੂ ਕੀਤੀ ਸੀ। ੧੯੪੭ ਵਿਚ, ਆਜ਼ਾਦੀ ਦੀ ਪ੍ਰਾਪਤੀ ਪਿੱਛੋਂ, ਦੋਵੇਂ ਗਰੁੱਪ ਇਕੱਠੇ ਹੋ ਗਏ ਅਤੇ 'ਭਾਰਤ ਸਕਾਊਟਸ ਐਂਡ ਗਾਈਡਜ਼ ਆਫ ਇੰਡੀਆ' ਹੋਂਦ ਵਿਚ ਆਈ। ਚਲੋ, ਹੁਣ ਸਾਨੂੰ ਘਰ ਪਰਤਣਾ ਚਾਹੀਦਾ ਹੈ।"

ਸ਼ਾਮ ਬੜੀ ਤੇਜ਼ੀ ਨਾਲ ਉੱਤਰ ਰਹੀ ਸੀ। ਛੇਤੀ ਹੀ ਹਨੇਰਾ ਹੋ ਗਿਆ। ਜਿਉਂ ਹੀ ਉਹ ਘਰ ਮੁੜੇ, ਕਪਿਲ ਨੇ ਆਖਿਆ, "ਸ਼ਿਮਲੇ ਦੀਆਂ ਲਾਈਟਾਂ ਤਾਂ ਦੇਖੋ।"

ਸਾਹਮਣੇ ਵਾਲੀ ਪਹਾੜੀ, ਹਜ਼ਾਰਾਂ ਹੀ ਰੋਸ਼ਨੀਆਂ ਨਾਲ ਜਗ-ਮਗ, ਜਗ-ਮਗ ਕਰ ਰਹੀ ਸੀ।

"ਹੁਣ ਜ਼ਰਾ ਉੱਪਰ ਵਲ ਵੇਖੋ।" ਵਿਜੇ ਚਾਚਾ ਨੇ ਆਖਿਆ। ਨਵੀਨ ਦੇ ਐਨ ਸਿਰ ਉੱਤੇ, ਅਸੰਖਾਂ ਤਾਰੇ ਲਟਕ ਰਹੇ ਜਾਪਦੇ ਸਨ। ਨਵੀਨ ਨੇ ਅਸਚਰਜਤਾ ਨਾਲ ਆਖਿਆ, "ਉਹ ਕਿੰਨੇ ਵੱਡੇ-ਵੱਡੇ ਤੇ ਚਮਕਦਾਰ ਲੱਗਦੇ ਹਨ। ਕਰਨਾਲ ਵਿਚ ਇੰਨੇ ਚਮਕੀਲੇ ਤਾਰੇ ਅਸੀਂ ਕਦੇ ਨਹੀਂ ਦੇਖੇ।"

"ਕਪਿਲ, ਨਵੀਨ ਨੂੰ ਦੱਸ, ਧ੍ਰੂ ਤਾਰਾ ਕਿਹੜਾ ਹੈ," ਵਿਜੇ ਚਾਚਾ ਨੇ ਆਖਿਆ, "ਨਾਲੇ ਉਹਨੂੰ ਆਪਣੇ ਆਪ, ਇਸ ਤਾਰੇ ਨੂੰ ਲੱਭਣ ਦੀ ਜਾਚ ਵੀ ਸਿਖਾ ਦੇ।"

ਇਸ ਤਰ੍ਹਾਂ, ਨਵੀਨ ਨੇ ਪਹਿਲਾਂ 'ਸਪਤ-ਰਿਸ਼ੀ' ਨਾਂ ਦੇ ਸੱਤ ਤਾਰਿਆਂ ਦੀ ਪਛਾਣ ਕਰ ਕੇ, ਅਤੇ ਫਿਰ ਉਸ ਦੇ ਸੂਚਕਾਂ ਦੀ ਸਹਾਇਤਾ ਨਾਲ ਦੂਰ ਤਕ ਇਕ ਸਿੱਧੀ ਰੇਖਾ ਦੇ ਪਿੱਛੇ-ਪਿੱਛੇ ਨਜ਼ਰ ਲਿਜਾ ਕੇ ਠੀਕ ਧ੍ਰੂ-ਤਾਰੇ ਤਕ ਪੁੱਜਣ ਅਤੇ ਤਾਰਿਆਂ-ਜੜੇ ਆਕਾਸ਼ ਨੂੰ, ਰੈਣ-ਕੰਪਾਸ ਵਜੋਂ ਵਰਤਣ ਦੀ ਵਿਧੀ ਸਿੱਖ ਲਈ।

ਉਸ ਰਾਤ ਜਿਉਂ ਹੀ ਨਵੀਨ ਸੌਣ ਲਈ ਬਿਸਤਰੇ ਤੇ ਲੰਮਾ ਪਿਆ, ਉਹਨੇ ਆਪਣੇ ਮਿੱਤਰ ਨੂੰ ਆਖਿਆ, "ਕਪਿਲ, ਮੈਂ ਏਥੇ ਆ ਕੇ ਬਹੁਤ ਹੀ ਖ਼ੁਸ਼ ਹਾਂ।"

"ਮੈਂ ਵੀ ਬਹੁਤ ਖੁਸ਼ ਹਾਂ, ਕਿ ਤੂੰ ਏਥੇ ਆ ਕੇ ਆਨੰਦ ਮਾਣ ਰਿਹਾ ਏਂ। ਹੁਣ ਸੌਂ ਜਾ। ਮੈਂ ਚਾਚੀ ਨਾਲ ਵਾਅਦਾ ਕੀਤਾ ਹੈ ਕਿ ਸਵੇਰੇ ਉੱਠ ਕੇ, ਸਭ ਤੋਂ ਪਹਿਲਾਂ ਮੁਰਗ਼ੀ-ਖ਼ਾਨੇ ਦੀ ਸਫਾਈ ਕਰਨ ਵਿਚ ਉਸ ਦਾ ਹੱਥ ਵਟਾਵਾਂਗੇ।"

"ਖੱਟ......, ਖੱਟ......!"

ਨਵੀਨ ਦੀ ਜਾਗ ਖੁੱਲ੍ਹ ਗਈ।

"ਠੱਕ, ਠੱਕ......ਠੱਕ......।"

"ਕਪਿਲ, ਕੋਈ ਖੜਕਾ ਕਰ ਰਿਹੈ।" ਉਹਨੇ ਆਖਿਆ। ਉਚਕ ਕੇ ਉਹਨੇ ਆਪਣੇ ਦੋਸਤ ਦੇ ਮੰਜੇ ਵਲ ਵੇਖਿਆ। ਕਪਿਲ ਦਾ ਮੰਜਾ ਖ਼ਾਲੀ ਸੀ। ਬਿਸਤਰੇ ਦੇ ਕੱਪੜੇ ਬੜੀ ਚੰਗੀ ਤਰ੍ਹਾਂ ਤਹਿ ਕਰ ਕੇ ਰੱਖੇ ਹੋਏ ਸਨ। ਨਵੀਨ ਵੀ ਇਕ ਆਕੜ ਲੈ ਕੇ, ਬਿਸਤਰੇ 'ਚੋਂ ਬਾਹਰ ਆਇਆ ਅਤੇ ਉਹਨੇ ਵੀ ਉਸੇ ਤਰ੍ਹਾਂ ਬਿਸਤਰੇ ਨੂੰ ਤਹਿ ਕਰ ਕੇ ਰੱਖ ਦਿਤਾ।

ਕਪਿਲ ਅੰਦਰ ਆਇਆ, ਕੱਪੜੇ ਪਾਈ—'ਤਿਆਰ-ਬਰ-ਤਿਆਰ'। "ਕਿਉਂ ਪਈ, ਨੀਂਦ ਠੀਕ-ਠਾਕ ਆਈ ?" ਉਹਨੇ ਪੁੱਛ ਕੀਤੀ।

"ਖੱਟ......ਖੱਟ......ਠੱਕ......ਠੱਕ......।"

"ਕਪਿਲ, ਸੁਣ ਨਾ ਜ਼ਰਾ, ਇਹ ਖੱਟ-ਖੱਟ ਕੌਣ ਕਰ ਰਿਹੈ ?"

"ਭਈ......, 'ਚੱਕੀ-ਰਾਹਾ' ਹੋਵੇਗਾ। ਉਹ ਘਰ ਦੇ ਐਨ ਪਿੱਛੇ, ਬੁੱਢ-ਪੁਰਾਣੇ, ਧੌਲੇ ਸ਼ਾਹ-ਬਲੂਤ 'ਚ ਰਹਿੰਦਾ ਹੈ। ਤਿਆਰ ਹੋ ਜਾ। ਅਸੀਂ ਮੁਰਗ਼ੀ-ਖ਼ਾਨੇ ਵਲ ਜਾਂਦਿਆਂ, ਰਾਹ ਵਿਚ ਉਸ ਨੂੰ ਵੇਖਾਂਗੇ।"

ਕੁਝ ਮਿੰਟ ਬਾਅਦ, ਦੋਵੇਂ ਜਣੇ ਇਕ ਘਣੇ ਛਾਂਦਾਰ ਰੁੱਖ ਹੇਠ ਖਲੋਤੇ ਸਨ।

"ਕਿੱਥੇ ਹੈ 'ਚੱਕੀ-ਰਾਹਾ' ?" ਨਵੀਨ ਨੇ ਪੁੱਛਿਆ।

"ਸ਼ਿ...ਸ਼ਿ...ਸ਼ੀ...। ਸ਼ੋਰ ਨਾ ਕਰ, ਨਹੀਂ ਤਾਂ ਉਹ ਉਡ ਜਾਵੇਗਾ।" ਕਪਿਲ ਨੇ ਨਵੀਨ ਨੂੰ ਸਾਵਧਾਨ ਕੀਤਾ।

"ਖੱਟ, ਖੱਟ, ਖੱਟ,......ਖੱਟ।"

"ਅਹੁ ਵੇਖ......ਅਹੁ ਰਿਹਾ।" ਕਪਿਲ ਨੇ ਇਸ਼ਾਰਾ ਕਰਦਿਆਂ, ਨਵੀਨ ਨੂੰ ਹੌਲੀ ਜਹੀ ਆਖਿਆ।

ਨਵੀਨ ਨੇ ਬੜੇ ਗਹੁ ਨਾਲ ਵੇਖਿਆ। "ਖੱਟ...ਖੱਟ......।" 'ਚੱਕੀ-ਰਾਹਾ' ਖੱਟ...ਖੱਟ ਕਰੀ ਜਾ ਰਿਹਾ ਸੀ। ਨਵੀਨ ਨੇ ਚਿੱਟਾ-ਕਾਲਾ ਡੱਬ-ਖੜੱਬਾ, ਗੂੜ੍ਹੇ ਲਾਲ ਸਿਰ ਵਾਲਾ ਇਕ ਪੰਛੀ, ਦਰੱਖਤ ਦੇ ਤਣੇ ਦੇ ਨਾਲ ਨਾਲ, ਫੁਦਕਦਾ.ਟਪੋਸੀਆਂ ਮਾਰਦਾ ਅਤੇ ਆਪਣੀ ਤੇਜ਼-ਤਿੱਖੀ ਚੁੰਝ ਨਾਲ ਠੂੰਗੇ ਮਾਰਦਾ ਦੇਖਿਆ। "ਇਹ ਕੀ ਕਰ ਰਿਹਾ ਹੈ ?" ਉਹਨੇ ਪੁੱਛ ਕੀਤੀ।

"ਇਹ ਦਰੱਖਤ ਦੇ ਤਣੇ ਵਿਚ ਰਹਿਣ ਵਾਲੀਆਂ ਸੁੰਡੀਆਂ ਦੀ ਢੂੰਡ ਕਰ ਰਿਹਾ।"

"ਇਹ ਤਣੇ ਦੇ ਨਾਲ-ਨਾਲ, ਉਪਰ ਵਲ ਕਿਵੇਂ ਤੁਰ ਰਿਹੈ ?" ਨਵੀਨ ਉਸ ਛੋਟੇ ਜਿਹੇ ਅਜੀਬ ਜਾਨਵਰ ਨੂੰ ਵੇਖ ਕੇ ਬਹੁਤ ਖ਼ੁਸ਼ ਹੋ ਰਿਹਾ ਸੀ। ਉਹ ਆਪਣੀ ਗੀਂਢ੍ਹੀ-ਖੁੰਗੀ ਪੂਛ ਦੀ ਟੇਕ ਲੈਂਦਾ ਹੈ। ਪਰ...ਆ,ਹੁਣ ਚੱਲੀਏ।"

ਗਾਂ ਦੇ ਢਾਰੇ 'ਚੋਂ, ਕਪਿਲ ਇਕ ਲਾਲ ਪੱਹੀਆ-ਰੇੜ੍ਹੀ ਅਤੇ ਲੰਮੇ ਹੱਥੇ ਵਾਲਾ ਝਾੜੂ ਬਾਹਰ ਕੱਢ ਲਿਆਇਆ। 'ਤੂੰ ਇਹ ਰੇੜ੍ਹੀ ਫੜ" ਉਹਨੇ ਨਵੀਨ ਨੂੰ ਹਦਾਇਤ ਕੀਤੀ, "ਮੈਂ ਬੁਰਾਦਾ ਹੂੰਝ ਕੇ ਦਰਵਾਜ਼ੇ ਤੇ ਲੈ ਆਉਂਦਾ ਹਾਂ। ਅਸੀਂ ਗੰਦੇ ਬੁਰਾਦੇ ਨੂੰ ਬਾਗ਼ ਵਿਚਲੇ ਟੋਏ ਵਿਚ ਸੁੱਟ ਦਿਆਂਗੇ ਅਤੇ ਫਿਰ ਫਰਸ਼ 'ਤੇ ਬੁਰਾਦੇ ਦੀ ਨਵੀਂ ਤਹਿ ਵਿਛਾ ਦਿਆਂਗੇ।"

"ਬੜਾ ਚੰਗਾ ਕੀਤਾ ਤੁਸੀਂ ਮੁੰਡਿਉ... ਇਹ ਕੰਮ ਕਰ ਰਹੇ ਹੋ।" ਚਾਚੀ ਆ ਕੇ ਮੁਰਗੀਆਂ ਦੇ ਤਸਲਿਆਂ ਵਿਚ ਚੋਗਾ ਪਾਉਣ ਲੱਗੀ। "ਚੁ...ਚੁ...ਚੁਕ...ਕੁ...ਕੁ...ਚੁੱਕ..." ਕਰ ਕੇ ਉਹਨੇ ਮੁਰਗੀਆਂ ਨੂੰ ਬੁਲਾਇਆ।

ਮੁਰਗੀਆਂ ਫੁਦਕ-ਫੁਦਕ, ਟਪੋਸੀਆਂ ਮਾਰਦੀਆਂ ਆਪਣੇ ਦੜਬਿਆਂ-ਬਕਸਿਆਂ 'ਚੋਂ ਬਾਹਰ ਆਈਆਂ ਅਤੇ ਇਧਰ-ਉਧਰ ਦਾਣਿਆਂ ਵਾਲੇ ਤਸਲਿਆਂ ਵਲ ਭੱਜੀਆਂ। ਕਪਿਲ ਨੇ ਮੁਰਗੀਆਂ ਦੇ ਪਾਣੀ ਪੀਣ ਵਾਲੇ ਭਾਂਡੇ ਖ਼ਾਲੀ ਕੀਤੇ ਅਤੇ ਨਵੀਨ ਨੇ ਉਨ੍ਹਾਂ ਵਿਚ ਤਾਜ਼ਾ ਪਾਣੀ ਭਰਨ 'ਚ ਮਦਦ ਕੀਤੀ।

"ਕਪਿਲ ਬੇਟਾ, ਤੂੰ ਮੇਰਾ ਇਕ ਕੰਮ ਕਰੇਂਗਾ ?" ਵਿਜੇ ਚਾਚਾ ਨੇ ਆਖਿਆ।

"ਜ਼ਰੂਰ ਜ਼ਰੂਰ, ਚਾਚਾ ਜੀ।"

"ਮੈਂ ਕਿਸੇ ਕੰਮ ਸ਼ਿਮਲੇ ਜਾਣਾ ਹੈ। ਪਰ ਮੈਂ ਭੇਡ-ਫਾਰਮ 'ਤੇ, ਮਿਸਟਰ ਵਿਆਸ ਨਾਲ ਇਕਰਾਰ ਕੀਤਾ ਸੀ ਕਿ ਮੈਂ ਉਹਦੀ





ਸਬਜ਼ੀਆਂ ਦੀ ਹਫ਼ਤਾਵਾਰੀ ਸਪਲਾਈ ਪੁੱਜਦੀ ਕਰ ਦਿਆਂਗਾ। ਜੇ ਤੂੰ ਅਤੇ ਨਵੀਨ ਸਬਜ਼ੀਆਂ ਉਨ੍ਹਾਂ ਦੇ ਭੇਡ-ਫ਼ਾਰਮ 'ਤੇ ਪਹੁੰਚਾ ਦਿਉ, ਤਾਂ ਬੜਾ ਚੰਗਾ ਹੋਵੇਗਾ।"

"ਜ਼ਰੂਰ, ਜ਼ਰੂਰ, ਅਸੀਂ ਇਹ ਕੰਮ ਬੜੀ ਖ਼ੁਸ਼ੀ ਨਾਲ ਕਰਾਂਗੇ। ਮੈਂ ਨਵੀਨ ਨੂੰ ਪਹਾੜੀਆਂ 'ਚ ਜਾਣ ਲਈ ਸਿਖਾ ਰਿਹਾ ਹਾਂ।"

ਤੁਰਨ ਤੋਂ ਪਹਿਲਾਂ, ਕਪਿਲ ਨੇ ਰੋਟੀ ਵਾਲਾ ਡੱਬਾ 'ਤੇ ਪਾਣੀ ਦੀ ਬੋਤਲ ਆਪਣੇ ਬੈਗ ਵਿਚ ਪਾ ਲਈ ਅਤੇ ਨਵੀਨ ਨੇ ਦੇਖਿਆ ਕਿ ਉਹਨੇ ਇਕ ਜੇਬੀ ਚਾਕੂ 'ਤੇ ਇਕ ਨੋਟ-ਬੁੱਕ ਵੀ ਬੈਗ ਵਿਚ ਰੱਖ ਲਈ ਹੈ। ਫਿਰ ਉਹ ਦੋਵੇਂ ਜਣੇ ਸਬਜ਼ੀਆਂ ਦਾ ਭਰਿਆ ਇਕ-ਇਕ ਥੈਲਾ ਲੈ ਕੇ ਤੁਰ ਪਏ।

ਭੇਡ-ਫ਼ਾਰਮ ਤਕ ਪੁੱਜਣ 'ਚ, ਉਨ੍ਹਾਂ ਨੂੰ ਦੋ ਕੁ ਘੰਟੇ ਲੱਗ ਗਏ।

"ਅਹੁ ਰਹੇ ਮਿਸਟਰ ਵਿਆਸ", ਕਪਿਲ ਨੇ ਆਖਿਆ ਅਤੇ ਇਕ ਪਤਲੇ ਜਿਹੇ ਬੰਦੇ ਵਲ, ਜੋ ਪਾਸੇ ਪਰਨੇ ਲੰਮੀ ਪਈ, ਇਕ ਵੱਡੀ ਸਾਰੀ ਜੱਤਲ ਭੇਡ ਨੂੰ ਦੇਖ-ਜਾਚ ਰਿਹਾ ਸੀ, ਵਲ ਬਾਂਹ ਉਲਾਰ ਕੇ ਹੱਥ ਹਿਲਾਇਆ।

"ਚਾਚਾ ਜੀ ਨੇ, ਤੁਹਾਡੇ ਲਈ ਇਹ ਸਬਜ਼ੀਆਂ ਭੇਜੀਆਂ ਹਨ।" ਕਪਿਲ ਨੇ ਮਿਸਟਰ ਵਿਆਸ ਨੂੰ ਆਖਿਆ।

"ਮਿਹਰਬਾਨੀ। ਅਹਿ ਵਿਚਾਰੀ ਭੇਡ ਦੇ ਪੈਰ 'ਤੇ ਸੱਟ ਲੱਗ ਗਈ ਹੈ।" ਮਿਸਟਰ ਵਿਆਸ ਨੇ ਆਖਿਅ।

"ਤੁਸੀਂ ਬਹੁਤ ਰੁੱਝੇ ਹੋਏ ਲੱਗਦੇ ਹੋ। ਇਸ ਲਈ ਅਸੀਂ ਹੁਣ ਚੱਲਦੇ ਹਾਂ", ਕਪਿਲ ਨੇ ਸਬਜ਼ੀਆਂ ਵਾਲੇ ਥੈਲੇ ਇਕ ਸਟੋਰ-ਰੂਮ ਵਿਚ ਰੱਖਦਿਆਂ ਆਖਿਆ।

ਇੰਨਾ ਤੁਰਨ ਨਾਲ ਉਨ੍ਹਾਂ ਦੀ ਭੁੱਖ ਚਮਕ ਪਈ ਸੀ। ਕਪਿਲ ਨੇ ਇਕ ਚੰਗੀ ਜਿਹੀ ਥਾਂ ਚੁਣੀ, ਜਿੱਥੇ ਉਨ੍ਹਾਂ ਦੋਹਾਂ ਬੈਠ ਕੇ ਆਪਣੀ ਰੋਟੀ ਖਾਧੀ। ਖਾਣਾ ਖ਼ਤਮ ਕਰ ਚੁੱਕਣ ਤੋਂ ਬਾਅਦ ਕਪਿਲ ਨੇ ਆਖਿਆ, "ਆਓ 'ਟ੍ਰੈਕ ਦੀ ਹੰਟਰ' (ਸ਼ਿਕਾਰੀ ਦੀ ਪੈੜ ਕੱਢਣਾ) ਖੇਡ ਖੇਡੀਏ ?"

"ਇਹ ਖੇਡ ਕਿਵੇਂ ਖੇਡਦੇ ਹਨ ?" ਨਵੀਨ ਨੇ ਪੁੱਛ ਕੀਤੀ।

"ਜਾਹ, ਜਾ ਕੇ ਜੰਗਲ ਵਿਚ ਛੁਪ ਜਾ। ਮੈਂ ਤੈਨੂੰ ਪੰਜ ਮਿੰਟ ਦਿਆਗਾ। ਉਸ ਪਿੱਛੋਂ, ਮੈਂ ਤੇਰੀ ਵਲੋਂ ਪਿੱਛੇ ਛੱਡੀਆਂ ਨਿਸਾਨੀਆਂ ਦੀ ਮਦਦ ਨਾਲ ਤੈਨੂੰ ਲੱਭਣ ਤੁਰ ਪਵਾਂਗਾ।"

"ਮੈਂ ਕੋਈ ਨਿਸ਼ਾਨੀਆਂ ਪਿੱਛੇ ਛੱਡਾਂਗਾ ਹੀ ਨਹੀਂ।" ਨਵੀਨ ਨੇ ਆਖਿਆ।
"ਤੂੰ ਤਾਂ ਇਹੀ ਸਮਝੇਂਗਾ," ਨਵੀਨ ਦੇ ਮਿੱਤਰ ਨੇ ਆਖਿਆ। "ਪਰ, ਇਕ ਸਕਾਊਟ ਨੂੰ 'ਪਿੱਛੇ ਛੱਡੀ' ਹਰ ਤਰ੍ਹਾਂ ਦੀ ਨਿਸ਼ਾਨੀ 'ਤੇ ਉੱਘ-ਸੁੱਘ ਨੂੰ ਗਹੁ ਨਾਲ ਵੇਖਣ-ਵਾਚਣ ਦੀ ਟ੍ਰੇਨਿੰਗ ਮਿਲੀ ਹੁੰਦੀ ਹੈ। ਜਦੋਂ ਮੈਂ ਤੈਨੂੰ ਲੱਭ ਲਵਾਂਗਾ, ਤਾਂ ਮੈਂ ਤੈਨੂੰ ਉਨ੍ਹਾਂ ਨਿਸ਼ਾਨੀਆਂ ਬਾਰੇ ਦੱਸਾਂਗਾ, ਜਿਨ੍ਹਾਂ ਸਦਕਾ ਮੈਂ ਤੈਨੂੰ ਲੱਭਣ ਵਿਚ ਸਫਲ ਹੋਵਾਂਗਾ।"



ਨਵੀਨ ਦੌੜ ਗਿਆ। ਉਹਨੇ ਪਹਾੜੀ ਦੇ ਪਾਸੇ 'ਤੇ, ਕੁਝ ਵੱਡੀਆਂ-ਵੱਡੀਆਂ ਬਾਹਰ ਵਲ ਚਿੱਟਾਨਾਂ, ਨਿਕਲੀਆਂ ਵੇਖੀਆਂ ਸਨ। ਉਹ ਉਹਨਾਂ ਚਿੱਟਾਨਾਂ ਵਲ ਚਲਾ ਗਿਆ ਅਤੇ ਉਹਨਾਂ ਹੇਠਾਂ ਲੁਕਣ ਲਈ, ਉਹਨੇ ਰਾਹ ਵਿਚ ਕੁਝ ਇਕ ਸੰਘਣੀਆਂ ਝਾੜੀਆਂ ਨੂੰ ਇਕ ਲਾਂਭੇ ਹਟਾਇਆ, ਜੋ ਇਕ ਵਧੀਆ ਉਹਲੇ ਦਾ ਕੰਮ ਕਰ ਰਹੀਆਂ ਸਨ। ਉਹ ਰੀਂਗ ਕੇ ਚਿੱਟਾਨਾਂ ਹੇਠ ਚਲਾ ਗਿਆ ਅਤੇ ਝੁਕ ਕੇ ਲੰਮਾ ਪੈ ਗਿਆ।

ਇਚਰ ਨੂੰ, ਕਪਿਲ ਨੇ ਉਡੀਕ ਦੇ ਪੰਜ ਮਿੰਟ ਬੜੀ ਮੁਸ਼ਕਿਲ 'ਤੇ ਬੇਸਬਰੀ ਨਾਲ ਪੂਰੇ ਕੀਤੇ, ਤੇ ਫਿਰ ਕਾਹਲੀ ਨਾਲ ਨਵੀਨ ਨੂੰ ਲੱਭਣ ਨਿਕਲ ਤੁਰਿਆ। ਨਵੀਨ ਦੀ ਹੈਰਾਨੀ

ਦੀ ਕੋਈ ਹੱਦ ਨਾ ਰਹੀ, ਜਦੋਂ ਉਹਨੇ ਝਾੜੀਆਂ ਉੱਤੋਂ ਦੀ ਇਕ ਚਿਹਰਾ ਝਾਕਦਾ ਦੇਖਿਆ। ਕਪਿਲ ਜ਼ੋਰ ਦੀ ਹੱਸਿਆ, "ਲੱਭ ਲਿਆ, ਲੱਭ ਲਿਆ।"

"ਤੂੰ ਮੈਨੂੰ ਇੰਨੀ ਛੇਤੀ ਕਿਵੇਂ ਲੱਭ ਲਿਆ?" ਨਵੀਨ ਨੇ ਨਿਮੋਝੂਣਾ ਹੁੰਦਿਆਂ ਤੇ ਆਪਣੀ ਛੁਪਣ-ਥਾਂ ਤੋਂ ਬਾਹਰ ਆਉਂਦਿਆਂ ਪੁੱਛਿਆ।

"ਲੈ, ਮੈਂ ਤੈਨੂੰ ਉਹ ਨਿਸ਼ਾਨੀਆਂ ਦੱਸਦਾ ਹਾਂ, ਜੋ ਤੂੰ ਪਿੱਛੇ ਛੱਡੀਆਂ ਸਨ। ਤੂੰ ਇਸ ਪਾਸੇ ਵਲ ਗਿਆ ਸੈਂ, ਕਿਉਂਕਿ ਪਹਾੜੀ ਦੇ ਦੁਆਲੇ ਘੁੰਮਣ ਲੱਗਿਆਂ, ਤੂੰ ਘੱਘ ਨੂੰ ਰੋਕਣ ਦਾ ਯਤਨ ਕੀਤਾ ਸੀ। ਫਿਰ, ਅਹੁ ਸਿੱਲ੍ਹੀ ਮਿੱਟੀ 'ਤੇ ਪੈਰ ਦਾ ਨਿਸ਼ਾਨ ਤੂੰ ਸਾਫ਼ ਦੇਖ ਸਕਦਾ ਏਂ ਅਤੇ ਅਹਿ ਦੇਖ, ਇਹ ਝਾੜੀਆਂ ਮੁੜੀਆਂ-ਤੁੜੀਆਂ ਹੋਈਆਂ ਹਨ।"

"ਹਾਂ, ਮੈਂ ਆਪਣੀਆਂ ਛੱਡੀਆਂ ਹੋਈਆਂ ਸਾਰੀਆਂ ਨਿਸ਼ਾਨੀਆਂ ਦੇਖ ਰਿਹਾ ਹਾਂ," ਨਵੀਨ ਨੇ ਆਖਿਆ। "ਹੁਣ ਲੁਕਣ ਦੀ ਤੇਰੀ ਵਾਰੀ ਐ।" ਨਵੀਨ ਨੇ ਚੁੱਪ-ਚਾਪ ਉਡੀਕ ਕੀਤੀ। ਉਸ ਨੂੰ ਕੋਈ ਨਾ ਕੋਈ ਬਿੜਕ ਸੁਣਨ ਦੀ ਆਸ ਸੀ, ਪਰ ਉਸ ਨੂੰ ਹਵਾ ਦੀ 'ਸ਼ਾਂ-ਸ਼ਾਂ' ਅਤੇ ਪਹਾੜੀ ਕਾਵਾਂ ਦੀ 'ਕਾਂ-ਕਾਂ' ਤੋਂ ਛੁੱਟ ਹੋਰ ਕੁਝ ਵੀ ਸੁਣਾਈ ਨਾ ਦਿਤਾ। ਪੰਜ ਮਿੰਟ ਗੁਜ਼ਰ ਗਏ। ਉਹ ਬਹੁਤ ਘਬਰਾਇਆ ਹੋਇਆ ਸੀ। ਉਸ ਨੂੰ ਕੁਝ ਨਹੀਂ ਸੀ ਸੁੱਝ ਰਿਹਾ। ਉਹ ਅਟਕਲਪੱਚੂ ਨਾਲ ਹੀ ਤੁਰਿਆ। ਉਹਨੇ ਪੈਰਾਂ ਦੇ ਨਿਸ਼ਾਨ ਜਾਂ ਟੁੱਟੀਆਂ ਟਾਹਣੀਆਂ ਲੱਭਣ ਦੀ ਬੜੀ ਕੋਸ਼ਿਸ਼ ਕੀਤੀ ਪਰ ਸਭ ਨਿਸਫਲ।

ਅਚਾਨਕ ਉਹਨੇ ਤੱਕਿਆ ਕਿ ਉਸ ਦੇ ਨੇੜੇ ਹੀ ਝਾੜੀਆਂ ਵਿਚ ਕੁੱਝ ਹਿਲ-ਜੁਲ ਹੋ ਰਹੀ ਹੈ। ਕਿਧਰੇ ਇਹ ਕੋਈ ਸੱਪ ਤਾਂ ਨਹੀਂ ਸੀ? ਫਿਰ ਉਹਨੇ ਰੀਂ-ਰੀਂ ਦੀ ਇਕ ਹਲਕੀ ਜਿਹੀ ਆਵਾਜ਼ ਸੁਣੀ।

ਅਗਲੇ ਹੀ ਛਿਣ, ਨਵੀਨ ਉੱਚੀ ਆਵਾਜ਼ ਵਿਚ ਕੂਕਿਆ, "ਕਪਿਲ, ਕਪਿਲ, ਕਪਿਲ ਉਏ!"

ਅਚਨਚੇਤੀ, ਤਰਲੇ-ਭਰੀ ਲੇਰ ਸੁਣ ਕੇ ਕਪਿਲ ਤ੍ਰਭਕ ਉਠਿਆ। ਅਸਲ ਵਿਚ ਉਹ, ਉਸ ਥਾਂ ਤੋਂ ਮਸਾਂ ਦਸ ਕੁ ਗਜ਼ ਦੀ ਦੂਰੀ 'ਤੇ ਚੀਲ੍ਹ ਦੇ ਨਿੱਕੇ-ਨਿੱਕੇ ਬੂਟਿਆਂ ਦੀ ਝੰਗੀ ਵਿਚ ਦੁਬਕਿਆ ਬੈਠਾ ਸੀ, ਜਿੱਥੋਂ ਕਿ ਨਵੀਨ ਉਸ ਨੂੰ ਲੱਭਣ ਤੁਰਿਆ ਸੀ।

ਉਹ ਭੁੜਕ ਕੇ ਉੱਠਿਆ ਅਤੇ ਉਸ ਪਾਸੇ ਵਲ ਹੋ ਤੁਰਿਆ, ਜਿਧਰੋਂ ਲੇਰ ਦੀ ਆਵਾਜ਼ ਆਈ ਸੀ।

ਉਹ ਨਵੀਨ ਕੋਲ ਆ ਪੁੱਜਾ, ਜਿਹੜਾ ਕਿ ਦੋਂਹ ਚਿੱਟਾਨਾਂ ਵਿਚਾਲੇ, ਢਿੱਡ ਪਰਨੇ ਪਿਆ, ਦੂਰ-ਪਰ੍ਹੇ ਝਾੜੀਆਂ ਥੱਲੇ ਇਕ ਖ਼ਾਸ ਥਾਂ ਵਲ ਬੜੀ ਨੀਝ ਨਾਲ ਵੇਖ ਰਿਹਾ ਸੀ।

"ਨਵੀਨ, ਸੁੱਖ ਤਾਂ ਹੈ?" ਉਹਨੇ ਹਾਉਂਕਦਿਆਂ ਆਖਿਆ।

"ਕਪਿਲ, ਇਧਰ ਆ ਨਾ ਜ਼ਰਾ। ਅਹੁ ਦੇਖ......, ਮੈਂ ਤਾਂ ਇਸ ਨੂੰ ਛੂਹਣ ਦਾ ਵੀ ਹੀਆ ਨਹੀਂ ਕਰ ਸਕਦਾ। ਸੁਣ......"

'ਕਪਿਲ ਨੇ "ਚਊਂ-ਚਊਂ" ਦੀ ਆਵਾਜ਼ ਸੁਣੀ। ਉਹ ਥੱਲੇ ਨੂੰ ਝੁਕਿਆ ਅਤੇ ਗਹੁ ਨਾਲ ਵੇਖਣ ਲੱਗਾ। ਇਕ ਨਿੱਕਾ ਜਿਹਾ ਕਤੂਰਾ—ਡਰ, ਪੀੜ ਤੇ ਥਕਾਨ ਨਾਲ ਅੱਧ-ਮੋਇਆ ਹੋਇਆ, ਝਾੜੀ ਦੇ ਥੱਲੇ, ਇਕ ਖਾਈ ਵਿਚ ਪਿਆ ਸੀ। ਉਸ ਦਾ ਅੱਗਲਾ ਪੰਜਾ ਇਕ ਕੁੜਿੱਕੀ ਵਿਚ ਫਸਿਆ ਹੋਇਆ ਸੀ।

"ਹੇ ਮੇਰੇ ਰੱਬਾ, ਇਹ ਵਿਚਾਰਾ ਨਿੱਕਾ ਜਿਹਾ ਕਤੂਰਾ। ਨਵੀਨ, ਜ਼ਰਾ ਠਹਿਰ......, ਮੈਂ ਇਸ ਕੁੜਿਕੀ ਨੂੰ ਹਟਾਉਂਦਾ ਹਾਂ। ਮੈਨੂੰ ਇਹਨਾਂ ਕੁੜਿੱਕੀਆਂ ਦਾ ਪਤਾ ਹੈ, ਜੋ ਸ਼ਿਕਾਰੀ ਸਹਿਆਂ ਨੂੰ ਫੜਨ ਲਈ ਰੱਖਦੇ ਹਨ।"

ਕਤੂਰਾ ਹੌਲੀ-ਹੌਲੀ ਚਊਂ-ਚਊਂ ਕਰਨ ਲੱਗਾ। ਕਪਿਲ ਨੇ ਕੁੜਿੱਕੀ ਦਾ ਅੜਿੱਕਾ ਇਕ ਪਾਸੇ ਹਟਾਇਆ ਅਤੇ ਕਤੂਰੇ ਦੇ ਛੋਟੇ ਜਿਹੇ ਪੰਜੇ ਨੂੰ ਉਸ 'ਚੋਂ ਬਾਹਰ ਕੱਢਿਆ ਜੋ ਢਿੱਲਮ-ਢਿੱਲਾ ਲਟਕਿਆ ਹੋਇਆ ਸੀ।

"ਲੱਗਦੈ, ਕਿਧਰੇ ਇਹ ਟੁੱਟ ਹੀ ਨਾ ਗਿਆ ਹੋਵੇ। ਪਰ ਜਾਪਦੈ, ਇਹ ਕਤੂਰਾ ਕਿੰਨੇ ਹੀ ਦਿਨਾਂ ਦਾ ਏਥੇ ਫਸਿਆ ਪਿਆ ਸੀ। ਵੇਖ, ਇਹ ਕਿੰਨਾ ਮਾੜਾ ਹੋ ਗਿਆ ਹੈ।"

ਨਵੀਨ ਨੇ ਕੁੜਿੱਕੀ ਨੂੰ ਪਰ੍ਹਾਂ ਧੱਕਦਿਆਂ ਆਖਿਆ, "ਕਿੰਨੀ ਜ਼ਾਲਮ ਸ਼ੈਅ ਹੈ।"

"ਨਵੀਨ, ਇਹਨੂੰ ਸੁੱਟਣਾ ਨਾ, ਸਾਨੂੰ ਇਹਦੀ ਰਿਪੋਰਟ ਕਰਨੀ ਚਾਹੀਦੀ ਹੈ। ਚੱਲ, ਕਤੂਰੇ ਨੂੰ ਛੇਤੀ-ਛੇਤੀ ਘਰ ਲੈ ਚੱਲੀਏ।" ਕਪਿਲ ਨੇ ਆਖਿਆ।



ਮੁੰਡੇ ਘਰ ਪੁੱਜੇ, ਤਾਂ ਉਧਰੋਂ ਵਿਜੇ ਚਾਚਾ ਵੀ ਗੇਟ 'ਚ ਦਾਖ਼ਲ ਹੋਏ।

"ਉਏ ਮੁੰਡਿਉ......ਕੀ ਲਈ ਫਿਰਦੇ ਹੋ ?" ਉਹਨੇ ਪੁੱਛਿਆ।

ਮੁੰਡਿਆਂ ਨੇ ਸਾਰੀ ਕਹਾਣੀ ਕਹਿ ਸੁਣਾਈ। ਉਹਨੇ ਕੁੜਿੱਕੀ ਨਵੀਨ ਪਾਸੋਂ ਲੈ ਲਈ। "ਇਹ ਤਾਂ ਬੜੀ ਮਾੜੀ ਗੱਲ ਹੈ। ਮੈਂ ਇਸ ਨੂੰ ਪੁਲੀਸ-ਚੌਕੀ ਲੈ ਜਾਵਾਂਗਾ ਤੇ ਰਿਪੋਰਟ ਕਰਾਂਗਾ। ਤੁਹਾਡੀ ਚਾਚੀ ਇਸ ਵਿਚਾਰੇ ਕੁਤੂਰੇ ਦੇ ਪੈਰ 'ਤੇ ਪੱਟੀ ਕਰ ਦੇਵੇਗੀ।"

ਚਾਚੀ ਕੁਤੂਰੇ ਨਾਲ ਖੌਝ ਰਹੀ ਸੀ ਕਿ ਇਚਰ ਨੂੰ ਰੇਖਾ ਆ ਗਈ। ਨਵੀਨ ਨੇ ਉਸ ਨੂੰ ਸਾਰੀ ਕਹਾਣੀ ਮੁੜ ਸੁਣਾਈ। ਰੇਖਾ ਤਾਂ ਨਿੱਕੇ ਜਿਹੇ ਕੁਤੂਰੇ 'ਤੇ ਜਿਵੇਂ ਰੀਝ ਹੀ ਗਈ। "ਕੀ ਅਸੀਂ ਇਹਨੂੰ ਰੱਖ ਨਹੀਂ ਸਕਦੇ ? ਚਲੋ, ਇਹਨੂੰ ਰੱਖ ਲਈਏ। ਜਦੋਂ ਦਾ ਭਾਲੂ ਮਰਿਆ ਹੈ. ਅਸੀਂ ਕੁੱਤੇ ਤੋਂ ਵਾਂਝੇ ਰਹੇ ਹਾਂ। ਇਸ ਕੁਤੂਰੇ ਦਾ ਰੰਗ ਇੰਨ-ਬਿੰਨ ਭਾਲੂ. ਵਰਗਾ ਹੈ—ਭੂਰਾ, ਅਤੇ ਮੂੰਹ ਕਾਲੇ ਰੰਗ ਦਾ। ਚਲੋ. ਇਸ ਦਾ ਨਾਂ 'ਛੋਟਾ ਭਾਲੂ' ਰੱਖ ਲੈਂਦੇ ਹਾਂ।"

"ਭਈ ਪਹਿਲਾਂ ਤਾਂ ਇਸ ਦੀ ਜਾਨ ਬਚਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਤਾਂ ਭੋਖੜੇ ਦਾ ਮਾਰਿਆ ਤੇ ਬਹੁਤ ਹੀ ਮਾੜੂਆ ਜਿਹਾ ਹੈ।"

"ਮੈਂ ਇਸ ਦੀ ਟਹਿਲ-ਸੇਵਾ ਕਰਾਂਗੀ," ਕੁੜੀ ਨੇ ਬੜੀ ਉਤਸੁਕਤਾ ਨਾਲ ਆਖਿਆ। "ਠਹਿਰੋ .... ਮੈਂ ਇਹਦੇ ਲਈ ਇਕ ਨਿੱਘਾ. ਆਰਾਮ ਦੇਹ ਬਿਸਤਰਾ ਬਣਾਉਂਦੀ ਹਾਂ। ਨਵੀਨ. ਕੀ ਤੂੰ ਮੇਰੀ ਮਦਦ ਕਰੇਂਗਾ ?"

ਉਹ ਦੌੜੀ-ਦੌੜੀ ਢਾਰੇ ਵਲ ਗਈ। ਨਵੀਨ ਵੀ ਉਸ ਦੇ ਪਿੱਛੇ-ਪਿੱਛੇ ਸੀ। ਉਹਨਾਂ ਇਕ ਖ਼ਾਲੀ ਪਿਆ ਗੋਲ ਟੋਕਰਾ ਦੇਖਿਆ। ਨਵੀਨ ਨੇ ਉਸ ਨੂੰ ਝਾੜ-ਪੂੰਝ ਕੇ ਸਾਫ ਕੀਤਾ ਅਤੇ ਰੇਖਾ ਨੇ ਪਹਿਲਾਂ, ਉਸ ਵਿਚ ਘਾਹ-ਫੂਸ ਦੀ ਤਹਿ ਜਮਾਈ ਤੇ ਫਿਰ ਕੁੱਝ ਨਰਮ-ਮੁਲਾਇਮ ਲੀਰਾਂ ਰੱਖੀਆਂ। ਕੁਤੂਰੇ ਨੂੰ ਟੋਕਰੇ ਵਿਚ ਲਿਟਾ ਦਿਤਾ ਗਿਆ।

ਰਾਮੂ ਤੇ ਰਾਣੀ ਅੰਦਰ ਭੱਜੇ ਆਏ। ਰਾਣੀ ਦੇ ਹੱਥ ਵਿਚ ਇਕ ਵੱਡੀ ਸਾਰੀ 'ਸਕਰੈਪਬੁੱਕ' (ਫੁੱਲ-ਪੱਤੇ ਆਦਿ ਰੱਖਣ ਵਾਲੀ ਵੱਡੀ ਕਾਪੀ) ਸੀ। "ਮੈਂ ਆਪਣਾ ਜੰਗਲੀ ਫੁੱਲਾਂ ਦਾ ਸੰਗ੍ਰਹਿ ਤੈਨੂੰ ਦਿਖਾਉਣ ਲਈ ਲਿਆਈ ਹਾਂ।" ਉਹਨੇ ਕਪਿਲ ਨੂੰ ਦੱਸਿਆ।

"ਪਹਿਲਾਂ, ਇਧਰ ਵੇਖ, ਅਸੀਂ ਵੀ ਤੈਨੂੰ ਕੁਝ ਦਿਖਾਉਣਾ ਹੈ।" ਉਹਨੇ ਕੁਤੂਰੇ ਵਲ ਇਸ਼ਾਰਾ ਕਰਦਿਆਂ ਆਖਿਆ।

"ਮੈਨੂੰ ਸਮਝ ਨਹੀਂ ਆਉਂਦੀ, ਇਹਨੂੰ ਖਿਲਾਉਣ-ਪਿਲਾਉਣ ਦਾ ਕਿਵੇਂ

ਕਰੀਏ," ਚਾਚੀ ਆਖਣ ਲੱਗੀ। "ਇਹ ਇੰਨਾ ਕਮਜ਼ੋਰ ਹੈ ਕਿ ਕਟੋਰੇ 'ਚੋਂ ਆਪ ਦੁੱਧ ਵੀ ਨਹੀਂ ਪੀ ਸਕਦਾ ਅਤੇ ਮੇਰੇ ਪਾਸ ਦੁੱਧ ਪਿਲਾਉਣ ਵਾਲੀ ਬੋਤਲ ਹੈ ਨਹੀਂ।"

"ਕੀ ਭਲਾ, ਮੇਰੀ ਗੁੱਡੀ ਦੀ ਛੋਟੀ ਜਿਹੀ ਬੋਤਲ ਨਾਲ ਕੰਮ ਚੱਲ ਜਾਊ ?" ਰਾਣੀ ਨੇ ਪੁੱਛ ਕੀਤੀ।

"ਬਹੁਤ ਵਧੀਆ ਖ਼ਿਆਲ ਹੈ," ਕਪਿਲ ਨੇ ਆਖਿਆ। ਰਾਮੂ ਤੇ ਰਾਣੀ— ਦੋਵੇਂ ਜਣੇ ਬੋਤਲ ਲਿਆਉਣ ਲਈ ਦੌੜੇ। ਬੋਤਲ ਕੁਤੁਰੇ ਲਈ ਬਿਲਕੁਲ ਠੀਕ ਸਾਈਜ਼ ਦੀ ਸੀ। ਰੇਖਾ ਨੇ ਉਸ ਨੂੰ ਨਿੱਪਲ ਰਾਹੀਂ ਦੁੱਧ ਪੀਣਾ ਸਿਖਾ ਦਿਤਾ।

"ਨਵੀਨ ਕੀ ਤੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਅੱਜ ਤੂੰ ਇਕ ਹੋਰ ਸਕਾਊਟ-ਟੈੱਸਟ ਪਾਸ ਕਰ ਲਿਆ ਹੈ ?" ਕਪਿਲ ਨੇ ਆਪਣੇ ਦੋਸਤ ਨੂੰ ਆਖਿਆ।

"ਕੀ ਮਤਲਬ ਹੈ ਤੇਰਾ ?" ਨਵੀਨ ਨੇ ਭੌਂਚੱਕਾ ਹੋ ਕੇ ਪੁੱਛ ਕੀਤੀ।

"ਸਕਾਊਟ ਸਾਰੇ ਪਸ਼ੂ-ਪੰਛੀਆਂ ਦਾ ਮਿੱਤਰ ਹੁੰਦਾ ਹੈ।" ਕਪਿਲ ਨੇ ਆਖਿਆ।

"ਕੱਬ' ਵੀ, ਕਪਿਲ ਵੀਰੇ।" ਰਾਮੂ ਵਿਚੋਂ ਹੀ ਬੋਲ ਪਿਆ।

"ਅਤੇ 'ਬੁਲਬੁਲ' ਤੇ 'ਗਾਈਡ' ਵੀ," ਰਾਣੀ ਬੋਲ ਉੱਠੀ। ਉਹ ਵੀ ਕਿਸੇ ਤੋਂ ਪਿੱਛੇ ਨਹੀਂ ਸੀ ਰਹਿਣਾ ਚਾਹੁੰਦੀ।

ਇਦਰ ਨੂੰ, ਛੋਟਾ ਭਾਲੂ ਭੁੱਖਾ ਨਹੀਂ ਸੀ ਰਿਹਾ। ਉਹਦੀ ਪੀੜ ਵੀ ਮੱਠੀ ਪੈ ਗਈ ਸੀ। ਉਹ ਟੋਕਰੇ ਵਿਚ ਕੁੰਗੜ ਕੇ ਪੈ ਗਿਆ ਅਤੇ ਗੂੜ੍ਹੀ ਨੀਂਦੇ ਸੌਂ ਗਿਆ।



## ਖ਼ਤਰੇ ਦੀ ਘੰਟੀ

ਦਿਨ ਵੇਲੇ ਦੀਆਂ ਵਾਰਦਾਤਾਂ ਬਹੁਤ ਉਕਸਾਊ ਸਨ। ਨਵੀਨ ਨੂੰ ਨੀਂਦਰ ਨਹੀਂ ਸੀ ਆ ਰਹੀ। ਉਹ "ਦੀ ਜਗਲ ਬੁੱਕ" ਪੜ੍ਹਨ ਲੱਗ ਪਿਆ ਸੀ, ਪਰ ਜਦੋਂ ਕਪਿਲ ਸੌਂ ਗਿਆ, ਤਾਂ ਉਹਨੇ ਬੱਤੀ ਜਗਦੀ ਰੱਖਣੀ ਠੀਕ ਨਾ ਸਮਝੀ। ਇਸ ਲਈ ਉਹ ਖਿੜਕੀ ਦੇ ਕੋਲ ਜਾ ਕੇ ਖੜ੍ਹਾ ਹੋ ਗਿਆ ਅਤੇ ਉਹਨਾਂ ਖ਼ਾਸ ਖ਼ਾਸ ਤਾਰਿਆਂ ਦਾ ਥਹੁ-ਟਿਕਾਣਾ ਲੱਭਣ ਦੀ ਕੋਸ਼ਿਸ਼ ਕਰਨ ਲੱਗ ਪਿਆ, ਜਿਨ੍ਹਾਂ ਦੇ ਨਾਂ ਕਪਿਲ ਨੇ ਉਹਨੂੰ ਦੱਸੇ ਸਨ।

ਦੂਰ ਕਿਧਰੇ ਕੋਈ ਗਿੱਦੜ ਹਵਾਂਕਣ ਲੱਗ ਪਿਆ। ਉਸ ਦੀ ਅਨੋਖੀ ਡਰਾਉਣੀ ਆਵਾਜ਼ ਖਾਮੋਸ਼ ਰਾਤ 'ਚ ਦੂਰ-ਦੂਰ ਤਕ ਫੈਲ ਰਹੀ ਸੀ। ਅਚਨਚੇਤ ਨਵੀਨ ਦੀਆਂ ਅੱਖਾਂ, ਧੂੰਏਂ ਦੀ ਇਕ ਬਰੀਕ ਜਿਹੀ ਵਲ-ਖਾਂਦੀ ਧਾਰੀ ਨਾਲ ਜਾ ਟਕਰਾਈਆਂ, ਜੋ ਸਕਾਊਟ ਕੈਂਪ ਦੇ ਰਤਾ ਹੇਠਾਂ ਕਰ ਕੇ, ਝਾੜੀਆਂ 'ਚੋਂ ਉੱਠ ਰਹੀ ਸੀ।

ਫਿਰ ਅਚਾਨਕ ਉਹਨੇ ਅੱਗ ਦੇ ਢੇਰ ਸਾਰੇ ਬਲ਼ੰਬੇ ਉਪਰ ਨੂੰ ਉਚੇ ਉੱਠਦੇ ਅਤੇ ਫਿਰ ਕੁਝ ਚਿਰ ਪਿੱਛੋਂ, ਬਹੁਤ ਸਾਰੇ ਟੁੱਟਦੇ ਹੋਏ ਤਾਰਿਆਂ ਵਾਂਗੂੰ ਹੇਠਾਂ ਨੂੰ ਡਿੱਗਦੇ ਦੇਖੇ। ਥੋੜ੍ਹਾ ਕੁ ਉੱਪਰ ਕਰ ਕੇ, ਇਕ ਹੋਰ ਝਾੜੀ ਅੱਗ ਦੀਆਂ ਲਾਟਾਂ ਵਿੱਚ ਭੜਕ ਉੱਠੀ। ਇਕ ਵਾਰ ਮੁੜ ਗਿੱਦੜ ਹਵਾਂਕਿਆ।



ਨਵੀਨ ਬੇਚੈਨ ਹੋ ਉੱਠਿਆ। ਕੀ ਇਹ ਕਿਧਰੇ ਜੰਗਲ ਦੀ ਖ਼ੌਫ਼ਨਾਕ ਅੱਗ ਦਾ ਆਰੰਭ ਤਾਂ ਨਹੀਂ ਸੀ, ਜਿਸ ਬਾਰੇ ਕਪਿਲ ਨੇ ਉਸ ਨੂੰ ਸੁਚੇਤ ਕੀਤਾ ਸੀ? ਕੀ ਉਹ ਆਪਣੇ ਮਿੱਤਰ ਨੂੰ ਜਗਾਵੇ? ਜਾਂ ਉਹ ਕਿਧਰੇ ਝੱਲਾ ਹੀ ਤਾਂ ਨਹੀਂ ਸੀ ਹੋ ਗਿਆ?

ਪਰ ਉਹ ਵੇਲਾ ਵਿਹਾਉਣਾ ਨਹੀਂ ਸੀ ਚਾਹੁੰਦਾ। ਉਹਨੇ ਹੌਲੀ ਜਹੀ ਕਪਿਲ ਦਾ ਮੋਢਾ ਹਲੂਣਿਆ ਤੇ ਫੁਸ-ਫੁਸਾਇਆ "ਕਪਿਲ, ਕਪਿਲ, ਉੱਠ ਨਾ!"

"ਕੀ ਹੋਇਆ ?" ਕਪਿਲ ਜਾਗੋ-ਮੀਟੀ ਵਿੱਚ ਬੁੜਬੁੜਾਇਆ।

"ਮੈਨੂੰ ਪੱਕਾ ਪਤਾ ਤਾਂ ਨਹੀਂ, ਪਰ ਹੋ ਸਕਦਾ ਹੈ, ਇਹ ਜੰਗਲ ਦੀ ਅੱਗ ਹੀ ਹੋਵੇ।" ਨਵੀਨ ਨੇ ਆਖਿਆ।

ਅੱਖ ਦੇ ਫੇਰ ਵਿੱਚ ਕਪਿਲ ਆਪਣੇ ਮੰਜੇ ਤੋਂ ਉੱਠਿਆ ਅਤੇ ਇਧਰ-ਉਧਰ ਦੇਖਣ ਲੱਗਾ। 'ਹਾਂ, ਜੰਗਲ ਦੀ ਅੱਗ ਹੀ ਜਾਪਦੀ ਹੈ। ਕੋਈ ਗਰਮ ਕੱਪੜਾ ਪਾ ਲੈ। ਟਾਰਚ ਕਿੱਥੇ ਹੈ ? ਹੇਠਾਂ ਆ। ਮੈਂ ਚਾਚਾ ਜੀ ਨੂੰ ਜਗਾਉਂਦਾ ਹਾਂ।"ਕਪਿਲ ਬੋਲੀ ਜਾ ਰਿਹਾ ਸੀ। ਬੋਲਦਿਆਂ-ਬੋਲਦਿਆਂ ਉਹਨੇ ਕੰਬਲ ਪਹਿਨ ਲਿਆ, ਟਾਰਚ ਚੁੱਕੀ, ਜੁੱਤੀ ਪਾਈ ਅਤੇ ਛੇਤੀ-ਛੇਤੀ ਪੌੜੀਆਂ ਉੱਤਰ ਗਿਆ। ਜਦੋਂ ਨਵੀਨ ਥੱਲੇ ਅੱਪੜਿਆ, ਵਿਜੇ ਚਾਚਾ ਜਾਗ ਚੁੱਕੇ ਸਨ।

"ਮੁੰਡਿਉ, ਆਉ," ਵਿਜੇ ਚਾਚਾ ਨੇ ਆਖਿਆ।

ਐਨ ਉਸ ਵੇਲੇ ਉਹਨਾਂ ਦੂਰ ਕਿਧਰੇ ਘੜਿਆਲ ਦੇ ਵੱਜਣ ਦੀ ਆਵਾਜ਼ ਸੁਣੀ। ਪਹਾੜੀਆਂ ਤੋਂ ਪਾਰ, ਰਾਤ ਦੇ ਖਤਰੇ ਦੀ ਘੰਟੀ ਮੁੜ-ਮੁੜ ਵੱਜ ਰਹੀ ਸੀ। ਵੱਜਦੀ ਹੀ ਜਾ ਰਹੀ ਸੀ।

ਜਿਉਂ ਹੀ ਉਹ ਰਸਤਾ ਚੜ੍ਹੇ, ਉਹਨਾਂ ਨਾਲ ਕੁੱਝ ਹੋਰ ਬੰਦੇ ਵੀ ਆ ਰਲੇ, ਕੁਝਨਾਂ ਦੇ ਹੱਥਾਂ ਵਿੱਚ ਬਾਲਟੀਆਂ ਸੱਨ ਅਤੇ ਕੁਝ ਕੋਲ ਬੈਟਰੀਆਂ।

ਜਿਸ ਵੇਲੇ ਉਹ ਅੱਗ ਵਾਲੀ ਥਾ 'ਤੇ ਪੁੱਜੇ, ਅੱਗ ਬਹੁਤ ਤੇਜ਼ੀ ਨਾਲ ਫੈਲ ਚੁੱਕੀ ਸੀ। ਨਵੀਨ ਨੇ ਵੇਖਿਆ, ਬਹੁਤ ਸਾਰੇ ਬੰਦੇ ਇਕ ਲਾਈਨ ਬਣਾ ਕੇ ਖੜੇ ਹੋ ਗਏ ਸਨ, ਅਤੇ ਵਾਰੀ-ਵਾਰੀ ਬਾਲਟੀਆਂ, ਬਹੁਤ ਛੇਤੀ-ਛੇਤੀ ਅੱਗੇ ਤੋਂ ਅੱਗੇ ਫੜਾਈ ਜਾ ਰਹੇ ਸਨ। ਅੱਗ ਬੁਝਾਉਣ ਦੀ ਇਸ ਮੁਹਿੰਮ ਦੀ ਨਿਗਰਾਨੀ, ਚਿੱਟੇ ਵਾਲਾਂ ਵਾਲਾ ਇਕ ਬੁੱਢਾ ਕਰ ਰਿਹਾ ਸੀ। ਵਿਜੇ ਚਾਚਾ, ਕਪਿਲ ਤੇ ਨਵੀਨ ਵੀ ਉਹਨਾਂ ਬੰਦਿਆਂ ਦੀ ਕਤਾਰ ਵਿੱਚ ਖੜੇ ਹੋ ਗਏ। ਪਾਣੀ ਦੀ ਨਾਲੀ, ਅੱਗ ਵਾਲੀ ਥਾਂ ਤੱਕ ਨਹੀਂ ਸੀ ਪੁਜ ਸਕੀ।

ਬੁੱਢੇ ਆਦਮੀ ਨੇ ਆਖਿਆ, "ਸਾਨੂੰ ਦੂਸਰੇ ਪਾਸੇ ਵੀ ਅੱਗ ਲਾ ਦੇਣੀ ਚਾਹੀਦੀ ਹੈ। ਜਸਵੰਤ, ਵਾਲੰਟੀਅਰਾਂ ਨੂੰ ਇਧਰ ਬੁਲਾਉ।"

"ਆ ਰਹੇ ਹਾਂ।" ਇਕ ਜ਼ੋਰਦਾਰ ਆਵਾਜ਼ ਆਈ।

ਨਵੀਨ ਨੇ ਇਕ ਉੱਚੇ ਲੰਮੇ ਨੌਜਵਾਨ ਸਿੱਖ ਨੂੰ ਅੱਗੇ ਆਉਂਦਿਆਂ ਵੇਖਿਆ। ਉਸ ਪਿਛੇ ਦੋ-ਤਿੰਨ ਬੰਦੇ ਹੋਰ ਸਨ। ਉਹ ਉੱਪਰ ਪਹਾੜੀ ਵਲ ਭੱਜੇ ਅਤੇ ਨਵੀਨ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ, ਜਦੋਂ ਉਹਨੇਂ ਵੇਖਿਆ ਕਿ ਉਹ ਬੰਦੇ ਨੇੜੇ ਦੀਆਂ ਝਾੜੀਆਂ ਦੀ, ਸਾਰੀ ਦੀ ਸਾਰੀ ਕਤਾਰ ਨੂੰ ਹੀ ਅੱਗ ਲਾ ਰਹੇ ਸਨ। "ਕਪਿਲ ਇਹ ਕੀ ਕਰ ਰਹੇ ਹਨ ?" ਉਹਨੇ ਪੁੱਛਿਆ।

' ਦੋਵਾਂ ਪਾਸਿਆਂ ਦੀ ਅੱਗ, ਦਰੱਖਤਾਂ ਦੀ ਕਤਾਰ ਦੇ ਹੇਠਾਂ ਕਰ ਕੇ, ਆਪੋ-ਵਿੱਚ ਮਿਲ ਜਾਵੇਗੀ। ਅੱਗ ਨੂੰ ਅੱਗ ਮਾਰਦੀ ਹੈ, ਨਵੀਨ। ਅਹੁ ਜਸਵੰਤ ਹੈ,

ਮੇਰਾ ਮਿੱਤਰ।"

ਹੁਣ, ਕੁੱਝ ਬੰਦਿਆਂ ਦੀ ਇਕ ਲਾਈਨ, ਅੱਗ ਦੀਆਂ ਨੀਵੀਆਂ ਲਾਟਾਂ ਦੇ ਨਾਲ-ਨਾਲ, ਅੱਗੇ-ਅੱਗੇ ਤੁਰਦੀ ਜਾ ਰਹੀ ਸੀ। ਉਹ ਬੰਦੇ ਝਾੜੀਆਂ 'ਤੇ ਡੰਡੇ-ਲਾਠੀਆਂ ਮਾਰ ਰਹੇ ਸਨ। ਉਹ ਪਾਣੀ ਨਾਲ ਗੜੁੱਚ ਝਾੜੀਆਂ ਦੇ ਉੱਤੇ ਜ਼ੋਰ-ਜ਼ੋਰ ਦੀ ਪੈਰ ਮਾਰ ਰਹੇ ਸਨ, ਇਹ ਪੱਕ ਕਰਨ ਲਈ ਕਿ ਕਿਧਰੇ ਕੋਈ ਚਿੰਗਿਆੜੀ ਅਜਿਹੀ ਤਾਂ ਨਹੀਂ ਰਹਿ ਗਈ, ਜੋ ਮੁੜ ਮੱਚ ਉੱਠੇ -

ਦੋਹਾਂ ਪਾਸਿਆਂ ਦੀਆਂ ਝਾੜੀਆਂ ਦੀ ਅੱਗ, ਆਪੋ-ਵਿਚ ਆ ਮਿਲੀ ਤੇ ਜ਼ੋਰ-ਜ਼ੋਰ ਦੀ ਉੱਪਰ ਨੂੰ ਭੜਕੀ। ਅੱਗ ਦੇ ਬਲੰਬੇ ਉੱਪਰ ਨੂੰ ਉੱਚੇ ਉੱਠੇ, ਅਤੇ ਫਿਰ-ਨਵੀਨ ਇਹ ਵੇਖ ਕੇ ਅਚੰਭਿਤ ਰਹਿ ਗਿਆ, ਕਿ ਅੱਗ ਮੱਠੀ ਪੈ ਗਈ ਤੇ ਕੁੱਝ ਚਿਰ ਬਾਅਦ ਬੁੱਝ ਗਈ। ਜਸਵੰਤ ਨੇ ਉੱਚੀ ਸਾਰੀ ਆਖਿਆ, "ਰੇਤ ਪਾਉਣ ਲਈ ਹੋਰ ਆਦਮੀਆਂ ਦੀ ਲੋੜ ਹੈ।" "ਨਵੀਨ, ਇਧਰ ਆ," ਕਪਿਲ ਨੇ ਆਖਿਆ ਅਤੇ ਦੋਵੇਂ ਜਣੇ ਦੌੜ ਕੇ ਜਸਵੰਤ ਕੋਲ ਜਾ ਪੁੱਜੇ। ਉਹ ਖ਼ੁਸ਼ ਸਨ ਕਿ ਨਵਾਂ ਕੰਮ ਮਿਲਿਆ ਹੈ।

"ਸੁਣਾ ਭਈ, ਕਪਿਲ" ਜਸਵੰਤ ਨੇ ਆਖਿਆ," ਮੈਨੂੰ ਪਤਾ ਲੱਗਾ ਸੀ ਕਿ ਤੂੰ ਏਥੇ ਏਂ। ਪਰ ਮੇਲ ਦੇਖੋ ਕਿਵੇਂ ਹੋਇਆ। ਹੁਣ ਗੱਲਾਂ ਕਰਨ ਦਾ ਵੇਲਾ ਨਹੀਂ। ਤੁਸੀਂ ਭਰਾਈ ਵਾਲੀ ਥਾਂ 'ਤੇ ਸਾਡਾ ਹੱਥ ਵਟਾਉ।"

ਵੱਡੀ ਸਾਰੀ ਪਰੇਡ-ਗਰਾਉਂਡ ਦੇ ਇਕ ਸਿਰੇ 'ਤੇ, ਰੇਤ ਦਾ ਇਕ ਟੋਆ ਸੀ। ਦੋਵੇਂ ਮਿੱਤਰ ਬੇਲਚਿਆਂ ਨਾਲ, ਜਿੰਨੀ ਛੇਤੀ-ਛੇਤੀ ਹੋ ਸਕਦਾ ਸੀ, ਰੇਤ ਅੱਗ 'ਤੇ ਸੁੱਟਣ ਲੱਗੇ। ਛੇਤੀ ਹੀ ਪਿੱਛੋਂ, ਵਿਜੇ ਚਾਚਾ ਵੀ ਮੁੰਡਿਆਂ ਪਾਸ ਆ ਪਹੁੰਚਾ ਅਤੇ ਆਖਣ ਲੱਗਾ, "ਅਸੀਂ ਵੀ ਮਾੜਾ-ਮੋਟਾ, ਜੋ ਕੁੱਝ ਕਰ ਸਕਦੇ ਹਾਂ, ਕੀਤਾ ਹੈ। ਸ਼ਿਮਲੇ ਦਾ ਫ਼ਾਇਰ-ਬਰਗੇਡ ਪੁੱਜ ਗਿਆ ਹੈ। ਜਸਵੰਤ, ਚਾਹ ਲਈ ਸਾਡੇ ਨਾਲ ਫ਼ਾਰਮ 'ਤੇ ਚੱਲ ਨਾ। ਬੜਾ ਕੰਮ ਕੀਤਾ ਹੈ ਤੂੰ।"

ਥੱਕੇ ਟੁੱਟ ਉਹ ਵਾਪਸ ਫ਼ਾਰਮ ਵਲ ਤੁਰ ਪਏ, ਪਰ ਉਹਨਾਂ ਦੇ ਚਿਹਰਿਆਂ 'ਤੇ ਇਕ ਚੰਗਾ ਕੰਮ ਕਰਨ ਦੀ ਤਸੱਲੀ ਉੱਕਰੀ ਹੋਈ ਸੀ। ਵੱਡੇ-ਵੱਡੇ ਮੱਗਾਂ 'ਚੋਂ, ਗਰਮ-ਗਰਮ, ਭਾਫ਼ਾਂ ਛੱਡਦੀ ਚਾਹ ਦੀਆਂ ਬੜੇ ਚਾਅ ਨਾਲ ਚੁਸਕੀਆ ਲਾਉਂਦਿਆਂ ਕਪਿਲ ਨੇ ਜਸਵੰਤ ਨੂੰ ਆਖਿਆ, "ਮੈਨੂੰ ਆਸ ਹੈ ਕਿ ਤੂੰ ਸਾਨੂੰ ਕੁੱਝ ਰਾਤਾਂ ਲਈ ਕੈਂਪਿੰਗ 'ਤੇ, ਉੱਪਰ "ਆਜੜੀ-ਕੁਟੀਆ" ਲੈ ਚਲੇਂਗਾ।"

"ਬੜੇ ਸ਼ੌਕ...ਨਾਲ" ਜਸਵੰਤ ਨੇ ਆਖਿਆ।"ਅਸੀਂ ਤਿੰਨੋਂ ਸਨਿੱਚਰ-ਐਤਵਾਰ ਨੂੰ ਉਥੇ ਚੱਲਾਂਗੇ। ਪਰ ਕੱਲ੍ਹ ਤਾਂ ਮੈਂ ਇਕ ਸਕਾਊਟ-ਟੋਲੀ ਨਾਲ, ਚਾਦਪੁਰ ਦੇ ਪਸ਼ੂ ਮੇਲੇ 'ਤੇ, ਮਦਦ ਕਰਨ ਲਈ, ਜਾ ਰਿਹਾ ਹਾਂ। ਉਹਨਾਂ ਪਾਸ ਵਾਲੰਟੀਅਰਾ ਦੀ ਥੁੜ੍ਹ ਹੈ। ਕਪਿਲ ਕੀ ਤੂੰ ਮੇਰੇ ਨਾਲ ਚੱਲ ਸਕਦੈਂ?"

ਸੋ, ਇਹ ਫੈਸਲਾ ਹੋਇਆ ਕਿ ਦੋਵੇਂ ਸਕਾਊਟ—ਜਸਵੰਤ ਤੇ ਕਪਿਲ, ਅਗਲੀ ਸਵੇਰ ਸਕਾਊਟ ਵਾਲੰਟੀਅਰਾਂ ਦੀ ਟੁਕੜੀ ਦੇ ਨਾਲ ਚਲਣਗੇ।

# ਚਾਂਦਪੁਰ ਦਾ ਮੇਲਾ

ਚਾਂਦਪੁਰ ਪਿੰਡ, ਮੁੱਖ ਕਾਲਕਾ ਸੜਕ ਤੋਂ ਨਿਖੜਦੇ ਇਕ ਮੋੜ 'ਤੇ, ਤਾਰਾ ਦੇਵੀ ਤੋਂ ਲੱਗ-ਭੱਗ ਪੰਜਾਹ ਮੀਲ ਹੇਠਾਂ ਨੂੰ ਸੀ। ਏਥੇ, ਹਰ ਸਾਲ, ਤਿੰਨਾਂ ਦਿਨਾਂ ਲਈ ਇਕ ਮੇਲਾ ਲੱਗਦਾ ਸੀ। ਇਕ ਨਿੱਕੀ ਜਿਹੀ ਪਹਾੜੀ ਦੀ ਸਿਖਰ 'ਤੇ ਚੰਡੀ ਦੇਵੀ ਦਾ ਛੋਟਾ ਜਿਹਾ ਮੰਦਰ ਹੈ, ਜਿਸ ਦੇ ਸਾਹਮਣੇ ਪਾਣੀ ਦਾ ਇਕ ਤਲਾਅ ਹੈ। ਏਥੇ ਨੇੜੇ-ਤੇੜੇ ਦੀਆਂ ਪਹਾੜੀਆਂ 'ਚ ਵੱਸੇ ਪਿੰਡਾਂ ਤੋਂ ਕਿਸਾਨ-ਲੋਕ ਪਸ਼ੂਆਂ ਦੀ ਖ਼ਰੀਦ ਤੇ ਵਿੱਕਰੀ ਕਰਨ ਅਤੇ ਦੇਵੀ ਦੀ ਪੂਜਾ ਲਈ ਆਉਂਦੇ ਸਨ।

ਜਸਵੰਤ ਤੇ ਕਪਿਲ ਦੂਸਰੇ ਦਿਨ ਸਵੇਰੇ 'ਸ਼ਿਮਲਾ ਸਕਾਊਟ ਟਰੁੱਪ' ਨਾਲ ਜਾ ਮਿਲੇ ਅਤੇ ਇਕ ਬੱਸ ਵਿਚ ਬੈਠ ਕੇ ਚਾਂਦਪੁਰ ਪਹੁੰਚ ਗਏ।

ਚਾਂਦਪੁਰ 'ਚ, ਮੰਦਰ ਦੇ ਹੇਠਾਂ ਵਾਲਾ ਮੈਦਾਨ ਪਹਿਲਾਂ ਹੀ ਬੰਦਿਆਂ ਤੇ ਪਸ਼ੂਆਂ ਨਾਲ ਭਰ ਚੁੱਕਾ ਸੀ। ਉਥੇ ਅੱਪੜਨ ਤੋਂ ਛੇਤੀ ਬਾਅਦ ਸਕਾਊਟਾਂ ਨੂੰ ਡਿਊਟੀਆਂ ਵੰਡ ਦਿੱਤੀਆਂ ਗਈਆਂ। ਜਸਵੰਤ ਦੀ ਟੋਲੀ ਦੇ ਜ਼ਿੰਮੇ, ਪਸ਼ੂਆਂ ਨੂੰ ਰੱਖਣ ਲਈ, ਇਕ ਵਲਗਣ ਬਣਾਉਣ 'ਚ ਮਦਦ ਦੇਣ ਦਾ ਕੰਮ ਲੱਗਾ। ਕਪਿਲ ਦੀ ਡਿਊਟੀ ਮੈਡੀਕਲ-ਪੋਸਟ 'ਤੇ ਲੱਗੀ, ਜਿੱਥੇ ਇਕ ਡਾਕਟਰ ਬੱਚਿਆਂ ਨੂੰ ਟੀਕੇ ਲਾ ਰਿਹਾ ਸੀ ਅਤੇ ਬੀਮਾਰਾਂ ਦੀ ਦੇਖ ਭਾਲ ਕਰ ਰਿਹਾ ਸੀ। ਕਪਿਲ ਨੇ ਦੇਖਿਆ, ਬੱਚੇ ਤਾਂ ਬੜੇ ਬਹਾਦਰ ਤੇ ਦਿਲ ਵਾਲੇ ਹਨ, ਪਰ ਉਹਨਾਂ ਦੀਆਂ ਮਾਵਾਂ ਘਾਬਰੀਆਂ ਘਾਬਰੀਆਂ ਸਨ। ਉਹਨਾਂ ਨੂੰ ਇਹ ਸਮਝਾਉਣ ਦੀ ਲੋੜ ਸੀ ਕਿ ਡਾਕਟਰ ਉਹਨਾਂ ਦੇ ਬੱਚਿਆਂ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਏਗਾ।

ਬਹੁਤ ਸਾਰੇ ਬੁੱਢੇ ਵੀ ਮੇਲੇ 'ਚ ਆਏ ਹੋਏ ਸਨ। ਉਹ ਚੰਡੀ ਦੇਵੀ ਦੀ ਮੰਨਤ ਮੰਨਣ ਆਏ ਯਾਤਰੀ ਸਨ। ਕਪਿਲ ਸਕਾਊਟ ਕੈਂਪ ਵਲ ਮੁੜਿਆ ਜਾ ਰਿਹਾ ਸੀ ਕਿ ਉਹਨੇ ਇਕ ਬੁੱਢੀ ਵੇਖੀ, ਜਿਹੜੀ ਮੰਦਰ ਵਲ ਉੱਪਰ ਨੂੰ ਜਾਂਦੀਆਂ ਤਿੱਖੀਆਂ ਖੜਵੀਆਂ ਪੌੜੀਆਂ 'ਤੇ ਚੜ੍ਹਨ ਦੀ ਕੋਸ਼ਿਸ਼ ਕਰ ਰਹੀ ਸੀ। ਉਹ ਮੈਡੀ-ਕਲ ਪੋਸਟ 'ਤੇ ਸਾਰਾ ਦਿਨ ਕੰਮ ਕਰਦਾ ਕਰਦਾ ਥੱਕ-ਟੁੱਟ ਚੁੱਕਾ ਸੀ ਅਤੇ ਚਾਹ ਦਾ ਮੱਗ ਪੀਣ ਦੀ ਉਹਦੀ ਬੜੀ ਚਾਹ ਸੀ। ਪਰ ਉਹਨੇ ਮਹਿਸੂਸ ਕੀਤਾ ਕਿ ਬੁੱਢੀ ਮਾਈ ਨੂੰ ਉਹਦੀ ਮਦਦ ਦੀ ਲੋੜ ਹੈ। "ਮਾਤਾ ਜੀ, ਆਓ, ਮੈਂ ਤੁਹਾਨੂੰ ਉੱਪਰ ਲੈ ਚੱਲਾਂ।" ਉਹਨੇ ਬੁੱਢੀ ਨੂੰ ਆਖਿਆ। "ਪੁੱਤਰ, ਤੇਰਾ ਭਲਾ ਹੋਵੇ।" ਬੁੱਢੀ ਮਾਈ ਨੇ ਘੁੱਟ ਕੇ ਉਸ ਦੀ ਬਾਂਹ ਫੜਦਿਆਂ ਆਖਿਆ।

ਮੰਦਰ ਦੇ ਸਾਹਮਣੇ ਵਾਲੇ ਤਲਾਅ 'ਚ, ਬਹੁਤ ਸਾਰੇ ਲੋਕ ਇਸ਼ਨਾਨ ਕਰ ਰਹੇ ਸਨ। ਕਪਿਲ ਨੇ ਵੇਖਿਆ ਕਿ ਤਲਾਅ 'ਤੇ ਹਰੀ ਨਾਂ ਦਾ ਇਕ ਸਕਾਊਟ

ਡਿਊਟੀ ਦੇ ਰਿਹਾ ਸੀ। ਉਹ ਇਕ ਬਹੁਤ ਹੀ ਬਿਰਧ ਬੰਦੇ ਨੂੰ, ਪਾਣੀ 'ਚੋਂ ਬਾਹਰ ਲਿਆਉਣ 'ਚ ਸਹਾਇਤਾ ਕਰ ਰਿਹਾ ਸੀ ਕਿ ਅਚਨਚੇਤੀ ਇਕ ਹਾਲ-ਪਾਹਰਿਆ ਤੇ ਤੇਜ਼-ਤਿੱਖੀ ਚੀਕ ਨੇ ਉਹਦਾ ਧਿਆਨ ਆਪਣੀ ਵਲ ਖਿੱਚ ਲਿਆ। 'ਘੜੰਮ !' ਇਕ ਨਿਕਾ ਜਿਹਾ ਮੁੰਡਾ ਤਲਾਅ ਵਿੱਚ ਡਿਗ ਗਿਆ ਸੀ।

ਅੱਖ-ਪਲਕਾਰੇ 'ਚ ਹਰੀ ਨੇ ਆਪਣੀਆ ਚਪਲਾ ਲਾਹੀਆ ਅਤੇ ਪਾਣੀ ਵਿਚ ਛਾਲ ਮਾਰ ਦਿੱਤੀ। ਮੁੰਡਾ ਇਕ ਵਾਰੀ ਉੱਪਰ ਆਇਆ, ਪਰ ਫਿਰ ਡੁਬਕੂੰ ਡੁਬਕੂੰ ਕਰ ਕੇ ਥੱਲੇ ਚਲਾ ਗਿਆ। ਹਰੀ ਨੇ ਪਾਣੀ ਵਿੱਚ ਤਾਰੀ ਲਾਈ ਅਤੇ ਤੈਰਦਾ-ਤੈਰਦਾ ਮੁੰਡੇ ਦੇ ਕੋਲ ਪੁੱਜ ਗਿਆ। ਉਹ ਪੁੱਠੀ-ਤਾਰੀ ਲਾਉਂਦਾ, ਪਾਣੀ ਦੇ ਉੱਪਰ ਆਇਆ। ਮੁੰਡਾ ਉਹਦੀਆ ਬਾਹਵਾ ਵਿੱਚ ਕੱਸਿਆ ਹੋਇਆ ਸੀ। ਕਪਿਲ ਦੌੜ ਕੇ, ਤਲਾਅ ਦੀਆ ਪੌੜੀਆਂ ਪਾਸ ਪੁੱਜਾ ਅਤੇ ਜਿਉਂ ਹੀ ਹਰੀ ਮੁੰਡੇ ਨੂੰ ਲੈ ਕੇ ਸੀੜ੍ਹੀਆਂ ਦੇ ਨਾਲ-ਨਾਲ ਤੈਰਦਾ ਹੋਇਆ ਆਇਆ, ਉਹਨੇ ਥੱਲੇ ਝੁਕ ਕੇ ਮੁੰਡੇ ਨੂੰ ਉਪਰ ਚੁੱਕ ਲਿਆ। ਉਹਨੇ ਮੁੰਡੇ ਨੂੰ ਪੇਟ ਪਰਨੇ ਜਮੀਨ 'ਤੇ ਲਿਟਾ ਦਿੱਤਾ, ਅਤੇ ਆਪ ਉਹਦੇ ਨੇੜੇ ਗੋਡਿਆ-ਭਾਰ ਬੈਠ ਕੇ ਛੇਤੀ-ਛੇਤੀ, ਉਹਦੀ ਪਿੱਠ ਨੂੰ ਹੇਠਾ ਉਤੇ ਇਸਤਰ੍ਹਾਂ ਮਲਣ ਲਗਾ, ਜਿਵੇਂ ਕਿ ਉਸ ਨੂੰ 'ਜਾਨ-ਬਚਾਉਣ ਦੇ ਟੈੱਸਟ' ਵਿੱਚ ਸਿਖਾਇਆ ਗਿਆ ਸੀ।



ਭਿੱਜੇ ਹੋਏ, ਤ੍ਰਿੱਪ-ਤ੍ਰਿੱਪ ਪਾਣੀ-ਚੋਂਦੇ ਹਰੀ ਨੇ, ਕਪਿਲ ਨੂੰ ਪੁੱਛਿਆ, "ਕੀ ਹਾਲ ਏ ਇਹਦਾ ?"

"ਠੀਕ ਹੋ ਜਾਊ, ਇਹਦੇ ਅੰਦਰ ਬਹੁਤ ਪਾਣੀ ਨਹੀਂ ਗਿਆ।" ਕਪਿਲ ਦਾ ਉੱਤਰ ਸੀ।

ਨਿੱਕੇ ਮੁੰਡੇ ਨੇ ਇਕ ਲੰਮਾ ਸਾਰਾ ਸਾਹ ਲਿਆ, ਕੁੱਝ ਪਾਣੀ ਉਹਦੇ ਅੰਦਰੋਂ ਬਾਹਰ ਨਿੱਕਲਿਆ ਅਤੇ ਉਹ ਰੋਣ ਲੱਗ ਪਿਆ। "ਹਰੀ, ਤੂੰ ਭਿੱਜੇ ਕੱਪੜੇ ਬਦਲ ਲੈ।" ਕਪਿਲ ਨੇ ਆਖਿਆ।

"ਮੈਂ ਹੇਠਾਂ ਜਾਂਦਾ-ਜਾਂਦਾ, ਡਾਕਟਰ ਨੂੰ ਖ਼ਬਰ ਕਰਦਾ ਜਾਵਾਂਗਾ," ਹਰੀ ਨੇ ਚਿੰਤਤ ਹੋਏ ਉਤਸੁਕ ਲੋਕਾਂ ਨੂੰ, ਜੋ ਉਥੇ ਜਮ੍ਹਾਂ ਹੋ ਗਏ ਸਨ, ਇਕ ਪਾਸੇ ਹਟਾਉਂਦਿਆਂ ਆਖਿਆ। 'ਪਈ, ਪਰ੍ਹੇ-ਪਰ੍ਹੇ ਹੋ ਜਾਓ। ਬੱਚੇ ਨੂੰ ਸਾਹ ਤਾਂ ਲੈਣ ਦਿਉ," ਉਹਨੇ ਲੋਕਾਂ ਨੂੰ ਆਖਿਆ, "ਇੰਨੇ ਨੇੜੇ ਨਾ ਖੜੇ ਹੋਵੋ।"

ਮੁੰਡਾ ਹੁਣ ਛੇਤੀ ਠੀਕ ਹੋ ਰਿਹਾ ਸੀ। ਕਪਿਲ ਨੇ ਭੀੜ 'ਚ ਜੁੜੇ ਲੋਕਾਂ ਨੂੰ ਸੰਬੋਧਨ ਕਰ ਕੇ ਪੁੱਛਿਆ, "ਇਹ ਕਿਸਦਾ ਬੱਚਾ ਹੈ ?"

"ਭਾਈ ਸਾਹਬ, ਇਹ ਮੇਰਾ ਭਰਾ ਆ," ਪੰਦਰ੍ਹਾਂ-ਸੋਲ੍ਹਾਂ ਸਾਲਾਂ ਦੇ ਇਕ ਆਜੜੀ ਮੁੰਡੇ ਨੇ ਆਖਿਆ।

"ਭਈ, ਤੈਨੂੰ ਇਹਦਾ ਧਿਆਨ ਰੱਖਣਾ ਚਾਹੀਦਾ ਸੀ ਨਾ," ਕਪਿਲ ਨੇ ਗੰਭੀਰ ਹੋ ਕੇ ਆਖਿਆ।

ਡਾਕਟਰ ਮੁੰਡੇ ਲਈ ਇਕ ਕੰਬਲ ਤੇ ਕੁੱਝ ਗਰਮ ਦੁੱਧ ਲੈ ਕੇ ਉਥੇ ਪੁਜ ਗਿਆ। "ਭਈ, ਤੁਸੀਂ ਦੋਹਾਂ ਸਕਾਊਟਾਂ ਨੇ ਬਹੁਤ ਵਧੀਆ ਕੰਮ ਕੀਤਾ ਹੈ। ਹੁਣ ਇਹ ਠੀਕ ਹੋ ਜਾਵੇਗਾ।"

ਸਕਾਊਟ ਕੈਂਪ 'ਚ ਜਸਵੰਤ ਕਪਿਲ ਦੀ ਉਡੀਕ ਕਰ ਰਿਹਾ ਸੀ। "ਜਸਵੰਤ ਤੂੰ ਕੀ ਕਰਦਾ ਰਿਹਾ ਏਂ ?" ਕਪਿਲ ਨੇ ਪੁੱਛ ਕੀਤੀ। "ਕੁਮਾਰ ਤੇ ਮੈਂ ਇਕ ਗੁਆਚੇ ਵੱਛੇ ਦੀ ਭਾਲ ਕਰਦੇ ਰਹੇ ਹਾਂ। ਉਸ ਵੱਛੇ ਦੇ ਬੱਚੇ ਪਿੱਛੇ ਸਾਨੂੰ ਬਹੁਤ ਖ਼ੱਜਲ-ਖ਼ੁਆਰ ਹੋਣਾ ਪਿਆ।" ਜਸਵੰਤ ਨੇ ਖ਼ੁਸ਼ੀ ਵਿੱਚ ਹੱਸਦਿਆ ਕਿਹਾ। "ਜਦੋਂ ਮੈਂ ਕਰਨਾਲ, 'ਅੰਤਰ-ਸੂਬਾਈ ਖੇਡ-ਮੁਕਾਬਲਿਆਂ ਦੇ ਦੌਰਾਨ ਡਿਊਟੀ 'ਤੇ ਸਾਂ, ਤਾਂ ਸਾਡੀਆਂ ਸਕਾਊਟ-ਡਿਊਟੀਆਂ ਬਹੁਤ ਔਖੀਆਂ ਸਨ।' ਕਪਿਲ ਨੇ ਡੂੰਘੀ ਸੋਚ 'ਚ ਡੁੱਬਿਆਂ ਆਖਿਆਂ। 'ਅਸੀਂ ਬੁੱਢਿਆਂ ਨੂੰ ਸੜਕ ਪਾਰ ਕਰਾਉਂਦੇ, ਕੁੱਝ ਹੋਰਨਾਂ ਨੂੰ ਠੀਕ ਬੱਸ 'ਤੇ ਚੜ੍ਹਨ 'ਚ ਮਦਦ ਦਿੰਦੇ ਗੇਟ ਤੇ ਟਿਕਟ ਚੈੱਕ ਕਰਦੇ ਅਤੇ ਲੋਕ ਨੂੰ ਸੀਟਾਂ ਤੇ ਬਿਠਾਉਂਦੇ !"

"ਹਾਂ, ਸ਼ਹਿਰ ਤੇ ਪਿੰਡ ਦੀਆਂ ਸਮੱਸਿਆਵਾਂ ਵੱਖੋ-ਵੱਖਰੀਆਂ ਹਨ।" ਜਸਵੰਤ ਨੇ ਆਖਿਆ। "ਮੈਨੂੰ ਇਹ ਲੋਕ ਪਸੰਦ ਨੇ। ਇਹ ਬੜੇ ਹੀ ਮਿੱਤਰ-ਭਾਵੀ ਹੁੰਦੇ ਨੇ ਅਤੇ ਭਾਵੇਂ ਉਹਨਾਂ ਦੀ ਜ਼ਿੰਦਗੀ ਬੜੀ ਸਖ਼ਤ ਹੁੰਦੀ ਏ, ਉਹ ਹਮੇਸ਼ਾਂ ਖ਼ੁਸ਼

ਖ਼ੁਸ਼, ਖਿੜੇ-ਖਿੜੇ ਜਾਪਦੇ ਨੇ। ਉਹਨਾਂ ਨੂੰ ਕਦੇ ਗਾਉਂਦਿਆਂ ਸੁਣੋ...!"

ਮੈਦਾਨ ਤੋਂ ਪਾਰ, ਇੱਕ ਪਹਾੜੀ ਲੋਕ-ਗੀਤ ਦੀ ਧੁਨ ਉੱਭਰ ਰਹੀ ਸੀ। ਚੁੱਲਿਆਂ ਵਿਚ ਨਿੱਕੀ-ਨਿੱਕੀ ਅੱਗ ਬਲ ਰਹੀ ਸੀ ਅਤੇ ਸੁਆਣੀਆਂ ਖਾਣਾ ਬਣਾ ਰਹੀਆਂ ਸਨ।

"ਕਾਸ਼! ਨਵੀਨ ਏਥੇ ਹੁੰਦਾ!" ਕਪਿਲ ਆਖਣ ਲੱਗਾ। "ਅਸੀਂ ਉਹਨੂੰ 'ਆਜੜੀ-ਕੁਟੀਆ' 'ਤੇ ਕੈਂਪਿੰਗ ਲਈ ਲੈ ਚੱਲਾਂਗੇ। ਅਗਲੇ ਸਾਲ ਉਹ ਬਾਕਾਇਦਾ ਸਕਾਊਟ ਬਣ ਸਕਦਾ ਹੈ।" ਜਿਉਂ ਹੀ ਉਹ ਸੌਣ ਲਈ ਤਿਆਰ ਹੋਏ, ਤਾਂ ਜਸਵੰਤ ਨੇ ਆਖਿਆ।



ਜਿੰਨਾ ਚਿਰ ਕਪਿਲ ਬਾਹਰ ਰਿਹਾ, ਨਵੀਨ ਸਨਿੱਚਰ-ਐਤਵਾਰ ਦੀ ਕੈਂਪਿੰਗ ਮੁਹਿੰਮ ਲਈ ਤਿਆਰੀ ਕਰਨ ਵਿੱਚ ਰੁੱਝਾ ਰਿਹਾ।

ਹਰ ਰੋਜ਼ ਸਵੇਰੇ ਨਾਸ਼ਤੇ ਤੋਂ ਬਾਅਦ, ਉਹ ਜ਼ਰੂਰਤ ਦੀਆਂ ਸਾਰੀਆਂ ਚੀਜ਼ਾਂ ਨਾਲ ਚੁੱਕ ਕੇ ਤੁਰਨ ਦਾ ਅਭਿਆਸ ਕਰਨ ਲਈ ਬਾਹਰ ਨਿੱਕਲ ਜਾਂਦਾ। ਪਿੱਠ ਉਹਦੀ 'ਤੇ ਇਕ ਗਠੜੀ ਹੁੰਦੀ। ਗਠੜੀ ਵਿੱਚ ਹੁੰਦਾ ਇਕ ਬੈਗ ਜਿਸ ਵਿਚ ਹੁੰਦਾ ਕੱਪੜਿਆਂ ਦਾ ਇਕ ਨਵਾਂ ਜੋੜਾ, ਇਕ ਤਹਿ ਕਰ ਕੇ ਲਪੇਟਿਆ ਸੌਣ-ਬੈਗ, ਜੋ ਉਂਜ ਤਾਂ ਬਹੁਤ ਹਲਕਾ ਸੀ, ਪਰ ਸੀ ਬਹੁਤ ਗਰਮ ਅਤੇ ਇਸ ਤੋਂ ਛੁਟ ਖਾਣ-ਪੀਣ ਦਾ ਥੋੜ੍ਹਾ-ਬਹੁਤ ਸਾਮਾਨ। ਸਕਾਊਟ-ਟੈੱਸਟ ਵਿੱਚ ਆਪਣਾ ਭੋਜਨ ਆਪ ਪਕਾਉਣਾ ਵੀ ਸ਼ਾਮਲ ਹੁੰਦਾ ਹੈ।

ਚਾਹ ਦੇ ਸਮੇਂ ਤੱਕ, ਕਪਿਲ ਤੇ ਜਸਵੰਤ ਵੀ ਵਾਪਸ ਆ ਗਏ। ਉਹ ਪਸ਼ੂ-ਮੇਲੇ ਦੀਆਂ ਦਿਲਚਸਪ ਤੇ ਉਤਸੁਕਤਾ-ਭਰਪੂਰ ਕਥਾਵਾਂ ਸੁਣਦੇ-ਸੁਣਾਉਂਦੇ ਰਹੇ ਅਤੇ ਆਉਂਦੇ ਸਨਿੱਚਰ-ਐਤਵਾਰ ਲਈ ਵਿਉਂਤਾਂ ਬਣਾਉਂਦੇ ਰਹੇ।





## ਇੱਕ ਪਿਕਨਿਕ

"ਖੱਟ, ਖੱਟ ! ਖਟ, ਖੱਟ !"

ਸਨਿੱਚਰਵਾਰ ! ਪਹੁ-ਫੁਟਾਲਾ ਹੋ ਰਿਹਾ ਸੀ। ਕਪਿਲ ਤੇ ਨਵੀਨ ਡੱਬ-ਖੜੱ-ਬੇ 'ਚੱਕੀ-ਰਾਹੇ' ਦੀ 'ਖੱਟ-ਖੱਟ' ਦੀ ਆਵਾਜ਼ ਸੁਣ ਕੇ ਜਾਗ ਪਏ। ਬਿਸਤਰਿਆਂ 'ਚੋਂ ਉਹ ਛਾਲ ਮਾਰ ਕੇ ਬਾਹਰ ਨਿੱਕਲੇ ਅਤੇ ਤਿਆਰ ਹੋਣ ਲੱਗ ਪਏ।

"ਮੁੰਡਿਉ ਥੱਲੇ ਆ ਜਾਓ !" ਵਿਜੇ ਚਾਚਾ ਨੇ ਆਵਾਜ਼ ਮਾਰੀ।

"ਜਸਵੰਤ ਏਥੇ ਵੇ।"

ਜਸਵੰਤ ਕਿਚਨ ਵਿੱਚ ਛੋਟੇ ਭਾਲੂ ਨਾਲ ਖੇਡ ਰਿਹਾ ਸੀ। ਉਹਦਾ ਥੈਲਾ ਤੇ ਕਿਟ ਬਹੁਤ ਸਫ਼ਾਈ ਨਾਲ ਪੈਕ ਕੀਤੇ ਹੋਏ ਸਨ ਅਤੇ ਉਹਦੇ ਪਾਸ ਪਾਣੀ ਦੀ ਇਕ ਵੱਡੀ ਸਾਰੀ ਬੋਤਲ ਵੀ ਸੀ। ਨਵੀਨ ਨੇ ਵੇਖਿਆ ਕਿ ਉਹਦੇ ਕੋਲ ਰੱਸੀ ਦਾ ਇਕ ਗੁੱਛਾ ਤੇ ਛੋਟੇ-ਹੱਥੇ ਵਾਲੀ ਇਕ ਕੁਹਾੜੀ ਵੀ ਸੀ।

"ਮੁੰਡਿਓ, ਇਕ ਲਾਲਟੈਨ ਵੀ ਨਾਲ ਲੈ ਲਿਉ," ਵਿਜੇ ਚਾਚਾ ਨੇ ਆਖਿਆ, "ਇਹ ਵੀ ਦੇਖ ਲਿਉ ਕਿ ਉਹਦੇ ਵਿਚ ਤੇਲ ਹੈ ? ਨਾ ਹੋਵੇ, ਤਾਂ ਪਾ ਲਿਉ ।"

ਨਵੀਨ ਖ਼ੁਸ਼ ਸ਼ੀ । ਉਹਨੇ ਕੈਂਪ-ਕਿੱਟ ਆਪਣੀ ਪਿੱਠ ਤੇ ਲੈ ਕੇ, ਤੁਰਨ ਦਾ ਚੋਖਾ ਅਭਿਆਸ ਕਰ ਲਿਆ ਸੀ । ਉਹਨੂੰ ਇਹ ਅਹਿਸਾਸ ਹੋ ਗਿਆ ਸੀ ਕਿ ਉਹ ਜਸਵੰਤ ਤੇ ਕਪਿਲ ਦੇ ਬਰਾਬਰ, ਪੈਰ ਮੇਚ ਕੇ ਤੁਰ ਸਕਦਾ ਹੈ ।

"ਨਵੀਨ, ਕੀ ਤੈਨੂੰ ਅੱਗ ਦੀ ਤਿਆਰੀ ਕਰਨੀ ਤੇ ਅੱਗ ਬਾਲਣੀ ਆਉਂਦੀ ਹੈ ?" ਜਸਵੰਤ ਨੇ ਪੁੱਛਿਆ ।

"ਮੈਂ ਇਹ ਕੰਮ ਪਹਿਲਾਂ ਕਦੇ ਨਹੀਂ ਕੀਤਾ ।" ਨਵੀਨ ਦਾ ਉਤਰ ਸੀ ।

"ਤਾਂ ਫਿਰ, ਅੱਜ ਰਾਤੀਂ, ਮੈਂ ਤੈਨੂੰ ਪਹਿਲਾ ਸਬਕ ਦਿਆਂਗਾ । ਸਕਾਊਟ-ਟੈੱਸਟ ਪਾਸ ਕਰਨ ਲਈ, ਤੁਹਾਨੂੰ ਸਿਰਫ ਦੋ ਤੀਲ੍ਹੀਆਂ ਨਾਲ ਅੱਗ ਬਾਲਣੀ ਪੈਂਦੀ ਹੈ । ਪਰ, ਪਹਿਲਾਂ ਸਾਨੂੰ ਲੱਕੜਾਂ ਟੁੱਕਣੀਆਂ ਪੈਣਗੀਆਂ । ਇਸੇ ਲਈ ਮੈਂ ਇਹ ਛੋਟੀ ਜਿਹੀ ਕੁਹਾੜੀ ਨਾਲ ਲਿਆਂਦਿਆ ਹਾਂ ।" ਜਸਵੰਤ ਨੇ ਦੱਸਿਆ ।

"ਸਾਨੂੰ ਅੱਗ ਬੁਝਾਉਣ ਬਾਰੇ ਬਹੁਤ ਇਹਤਿਆਤ ਵਰਤਣੀ ਚਾਹੀਦੀ ਹੈ ।" ਕਪਿਲ ਨੇ ਆਖਿਆ । "ਉਸ ਦਿਨ ਵਾਲੀ ਜੰਗਲ ਦੀ ਉਹ ਭਿਆਨਕ ਅੱਗ ਬੇ-ਧਿਆਨੀ ਨਾਲ ਸੁੱਟੀ ਤੀਲ੍ਹੀ ਨਾਲ ਲੱਗੀ ਹੋਵੇਗੀ, ਜਾਂ ਫਿਰ ਪੂਰੀ ਤਰ੍ਹਾਂ ਨਾ ਬੁਝਾਈ ਗਈ 'ਪਿਕਨਿਕ-ਫ਼ਾਇਰ' ਨਾਲ ।"

"ਪਰ ਅਸੀਂ ਬਹੁਤ ਸਾਵਧਾਨ ਰਹਾਂਗੇ ।" ਨਵੀਨ ਨੇ ਆਖਿਆ ।



# ਆਜੜੀ–ਕੁਟੀਆ

ਸੂਰਜ ਬੱਦਲਾਂ ਨਾਲ 'ਲੁੱਕਣ-ਮੀਟੀ' ਖੇਡ ਰਿਹਾ ਸੀ। ਤ੍ਰਿਕਾਲਾਂ ਪਈਆਂ ਤਾਂ ਆਕਾਸ਼ ਸੰਗਤਰੀ-ਸੁਨਹਿਰੀ ਲਿਸ਼ਕਾਂ ਮਾਰਨ ਲੱਗਾ।

ਤਿੰਨੋਂ ਮੁੰਡੇ, ਸੰਘਣੇ ਜੰਗਲ ਵਿਚੋਂ ਦੀ ਜਾਂਦੇ ਤਿੱਖੀ ਉਤਰਾਈ-ਚੜ੍ਹਾਈ ਵਾਲੇ ਪਥਰੀਲੇ ਰਾਹ ਉਤੋਂ ਦੀ 'ਆਜੜੀ-ਕੁਟੀਆ' ਵਲ ਰਵਾਨਾ ਹੋ ਗਏ। ਰਾਹ ਬਹੁਤਾ ਲੰਮਾ ਨਹੀਂ ਸੀ। ਨਵੀਨ ਨੂੰ ਤਦੋਂ ਹੀ ਪਤਾ ਲੱਗਾ, ਜਦ ਉਹ ਛੇਤੀ ਹੀ ਪਹਾੜੀ ਦੀ ਸਿਖਰ ਤੇ ਪੁੱਜ ਗਏ। ਉਹ ਦੇਖ ਕੇ ਹੈਰਾਨ ਹੀ ਤਾਂ ਰਹਿ ਗਿਆ ਕਿ ਉਥੇ ਇਕ ਪੱਧਰੀ ਸਪਾਟ ਖੁੱਲ੍ਹੀ ਪੱਬੀ ਹੈ, ਇਕ ਪਾਸੇ ਕੁਝ ਰੁੱਖ ਹਨ ਅਤੇ ਆਲੇ-ਦੁਆਲੇ ਚੌਹੀਂ ਪਾਸੀਂ ਬੂਝੇ ਤੇ ਝਾੜੀਆਂ ਆਦਿ। 'ਆਜੜੀ-ਕੁਟੀਆ' ਪੱਬੀ ਦੇ ਐਨ ਵਿਚਾਲੇ ਸੀ। ਇਹ ਲੱਕੜ ਦੀ ਬਣੀ, ਇਕ ਛੋਟੀ ਤੇ ਸਾਦਾ ਜਿਹੀ ਕੁਟੀਆ ਸੀ, ਬੱਸ ਇਕੋ-ਇਕ ਕਮਰੇ ਦੀ। ਫਰਸ਼ 'ਤੇ ਘਾਹ-ਫੂਸ ਰਲੇ ਮਿੱਟੀ-ਗਾਰੇ ਦਾ ਪੋਚਾ ਮਾਰਿਆ ਹੋਇਆ ਸੀ।

"ਜਾਪਦਾ ਹੈ, ਏਥੇ ਕੁਝ ਭੇਡਾਂ ਫਿਰ ਕੇ ਗਈਆਂ ਹਨ", ਕਪਿਲ ਨੇ ਆਖਿਆ।

"ਕਿੰਨੀ ਗੰਦੀ ਹੈ ਇਹ।"

"ਇਕ ਝਾੜੂ ਬਣਾਉ ਤੇ ਇਹਨੂੰ ਸਾਫ ਕਰ ਲਓ। ਮੈਂ ਅੱਗ ਲਈ ਲੱਕੜੀ ਲੈਣ ਜਾ ਰਿਹਾ ਹਾਂ। ਸਾਨੂੰ ਛੇਤੀ ਕਰਨੀ ਚਾਹੀਦੀ ਹੈ। ਸੂਰਜ ਬੜੀ ਛੇਤੀ ਥੱਲੇ ਜਾ ਰਿਹਾ ਹੈ।" ਇਹ ਸ਼ਬਦ ਆਖਦਿਆਂ ਜਸਵੰਤ ਨੇ ਆਪਣੀ ਰੱਸੀ ਤੇ ਕੁਹਾੜੀ ਚੁੱਕੀ ਅਤੇ ਭੱਜ ਗਿਆ।

ਕਪਿਲ ਤੇ ਨਵੀਨ ਨੇ ਕੁਝ ਲਕੜੀਆਂ ਤੇ ਤੀਲ੍ਹੇ ਤੋੜ ਕੇ ਝਾੜੂ ਬਣਾਇਆ। ਉਹਨਾਂ ਕੁਟੀਆ ਨੂੰ ਚੰਗੀ ਤਰ੍ਹਾਂ ਬੁਹਾਰਿਆ। ਨਵੀਨ ਨੇ ਆਪਣੇ ਸੌਣ-ਬੈਗ ਵਿਛਾ ਦਿਤੇ ਅਤੇ ਕਪਿਲ ਤਿੰਨ ਚਪਟੇ ਪੱਥਰ ਲੱਭ ਲਿਆਇਆ। ਉਹਨੇ ਤਿੰਨੇਂ ਪੱਥਰ, ਨਾਲ-ਨਾਲ ਰੱਖ ਕੇ ਚੁੱਲ੍ਹਾ ਬਣਾ ਲਿਆ।

ਜਸਵੰਤ ਅੱਗ-ਬਾਲਣ ਵਾਲੀਆਂ ਲੱਕੜਾਂ ਦਾ ਗੱਠਾ ਤੇ ਚੀੜ੍ਹ ਦੇ ਢੇਰ ਸਾਰੇ ਸੁੱਕੇ ਫਲ ਲੈ ਆਇਆ। ਉਹਨੇ ਕੁਟੀਆ ਦੇ ਅੱਗਿਉਂ ਘਾਹ ਕੱਟ ਕੇ ਥਾਂ ਸਾਫ ਕਰ ਲਈ।

"ਨਵੀਨ, ਮੈਂ ਅੱਗ ਬਾਲਣ ਲੱਗਾ ਹਾਂ। ਆ ਜਾ, ਆ ਕੇ ਦੇਖ", ਉਹਨੇ ਆਵਾਜ਼ ਮਾਰੀ। ਨਵੀਨ ਨੇ ਦੇਖਿਆ, ਕਿ ਜਸਵੰਤ ਨੇ ਪਹਿਲਾਂ ਸੁੱਕੇ ਚੀੜ-ਫਲ ਇਕ ਥਾਂ ਇਕੱਠੇ ਰੱਖ ਕੇ, ਢੇਰੀ ਜਿਹੀ ਬਣਾ ਲਈ। ਫਿਰ ਉਹਨਾਂ ਦੇ ਆਲੇ-ਦੁਆਲੇ ਉਹਨੇ ਪਤਲੀਆਂ-ਪਤਲੀਆਂ ਲੱਕੜੀਆਂ ਟਿਕਾ ਦਿਤੀਆਂ। ਮੋਟੀਆਂ ਤੇ

ਵੱਡੀਆਂ ਲੱਕੜਾਂ ਉਹਨੇ ਸਭ ਤੋਂ ਉਪਰ ਰੱਖ ਕੇ ਇਕ ਟੱਪਰੀ ਜਿਹੀ ਬਣਾ ਦਿੱਤੀ।

"ਚੀੜ੍ਹ-ਫਲ ਤੇ ਬਰੀਕ ਲੱਕੜਾਂ ਅੱਗ ਮਚਾਉਣ ਵਿਚ ਮਦਦ ਦਿੰਦੀਆਂ ਹਨ। ਉਹਨਾ ਨੂੰ ਅੱਗ ਛੇਤੀ ਲਗਦੀ ਹੈ, ਪਰ ਉਹ ਬਲ ਵੀ ਛੇਤੀ ਹੀ ਜਾਂਦੀਆਂ ਹਨ। ਮੋਟੀਆਂ ਲੱਕੜਾਂ ਜਾਂ ਮੁੱਢੀਆਂ ਦੇਰ ਨਾਲ ਅੱਗ ਫੜਦੀਆਂ ਹਨ, ਪਰ ਉਹ ਜ਼ਿਆਦਾ ਚਿਰ ਤਕ ਜਲਦੀਆਂ ਰਹਿੰਦੀਆਂ ਹਨ," ਜਸਵੰਤ ਨੇ ਆਖਿਆ। "ਅੱਜ ਰਾਤੀਂ ਕੀ ਪਕਾਈਏ ?"

"ਸਾਡੇ ਪਾਸ ਕੁਝ ਪਰਾਠੇ ਬਚੇ ਹੋਏ ਹਨ," ਕਪਿਲ ਨੇ ਆਖਿਆ, "ਕੋਲਿਆਂ ਵਿਚ ਕੁਝ ਆਲੂ ਭੁੰਨ ਲੈਂਦੇ ਹਾਂ। ਕੀ ਖਿਆਲ ਏ। ਉਹ ਸੁਆਦਲੇ ਬਣਦੇ ਹਨ।"

"ਵਧੀਆ ਗੱਲ ਐ," ਨਵੀਨ ਨੇ ਕਿਹਾ। ਉਹਨੇ ਆਪਣੇ ਨਾਲ ਇਕ ਪਤੀਲਾ ਲਿਆਂਦਾ ਹੋਇਆ ਸੀ। ਕਪਿਲ ਨੇ ਪੱਥਰਾਂ ਦੇ ਬਣਾਏ ਚੁੱਲ੍ਹੇ ਹੇਠ ਨਿੱਕਾ ਜਿਹਾ ਟੋਆ ਪੁੱਟਿਆ ਅਤੇ ਬਲਦੀ ਅੱਗ ਵਿਚੋਂ ਕੁਝ ਬਲਦੀਆਂ ਬਲਦੀਆਂ ਲੱਕੜਾਂ ਚੁੱਕ ਕੇ ਚੁੱਲ੍ਹੇ ਵਿਚ ਪਾ ਦਿੱਤੀਆਂ। ਨਵੀਨ ਖਾਣਾ ਬਣਾਉਣ ਲੱਗ ਗਿਆ।

ਇਚਰ ਨੂੰ ਜਸਵੰਤ ਦੀ ਬਾਲੀ ਅੱਗ ਤਿੜ-ਤਿੜ ਕਰਨ ਲੱਗ ਪਈ ਸੀ। ਉਹਨੇ ਤਿੰਨ ਵੱਡੇ-ਵੱਡੇ ਆਲੂ ਕੁਬਲ ਵਿਚ ਪਾ ਦਿੱਤੇ।

"ਆਲੂਆਂ ਦਾ ਕੀ ਹਾਲ ਐ ?" ਕਪਿਲ ਨੇ ਪੁੱਛਿਆ। "ਖੁਸ਼ਬੋ ਤਾਂ ਚੰਗੀ ਆ ਰਹੀ ਹੈ।"

ਮੁੰਡਿਆਂ ਕੋਲ ਐਲੂਮੀਨੀਅਮ ਦੀਆਂ ਪਲੇਟਾਂ ਸਨ। ਉਹਨਾ ਆਪਣਾ ਆਪਣਾ ਖਾਣਾ ਪਾਇਆ ਅਤੇ ਖਾਣ ਲਗ ਪਏ। ਗਰਮ ਗਰਮ ਆਲੂ ਬੜੇ ਮਜ਼ੇਦਾਰ ਸਨ ਅਤੇ ਪੇਟ ਭਰਨ ਵਾਲੇ ਵੀ। ਖਾਣਾ ਖਾ ਚੁੱਕਣ ਤੋਂ ਬਾਅਦ ਮੁੰਡਿਆਂ ਨੇ ਸੁਆਹ ਨਾਲ ਆਪਣੇ ਆਪਣੇ ਭਾਂਡੇ ਸਾਫ ਕਰ ਲਏ।





ਫਿਰ, ਨਵੀਨ ਇਹ ਦੇਖ ਕੇ ਹੈਰਾਨ ਹੋ ਗਿਆ ਕਿ ਜਸਵੰਤ ਨੇ ਆਪਣੇ ਖੀਸੇ 'ਚੋਂ, ਮੂੰਹ ਨਾਲ ਵਜਾਉਣ ਵਾਲਾ ਇੱਕ ਛੋਟਾ ਜਿਹਾ ਵਾਜਾ ਕੱਢਿਆ ਅਤੇ ਵਜਾਉਣ ਲੱਗ ਪਿਆ। ਪਹਿਲਾ ਉਹਨੇ ਇੱਕ ਲਿਲ੍ਹਕ-ਭਰੀ ਪਹਾੜੀ ਤਰਜ਼ ਵਜਾਈ, ਫਿਰ ਕੁੱਝ ਖ਼ੁਸ਼ੀ-ਭਰਪੂਰ ਸਕਾਊਟ-ਗੀਤ ਅਤੇ ਅਖ਼ੀਰ ਵਿਚ ਨਵੀਆਂ, ਫ਼ਿਲਮਾਂ ਦੇ ਕੁੱਝ ਹਰ-ਮਨ ਪਿਆਰੇ ਗਾਣੇ। ਕਪਿਲ ਅਤੇ ਨਵੀਨ ਨੇ ਵੀ, ਥੋੜ੍ਹੇ-ਬਹੁਤ ਗੀਤਾਂ ਦੇ, ਜੋ ਵੀ ਬੋਲ ਚੇਤੇ ਆਏ, ਗਾ ਕੇ ਸੁਣਾਏ।

"ਨਵੀਨ ਨੂੰ ਨੀਂਦਰ ਆਈ ਲੱਗਦੀ ਹੈ।" ਕਪਿਲ ਨੇ ਆਖਿਆ।

"ਆਓ, ਹੁਣ ਅਸੀਂ ਸਾਰੇ ਹੀ ਸੌਂ ਜਾਈਏ।" ਜਸਵੰਤ ਨੇ ਆਖਿਆ, "ਬੱਸ, ਮੈਨੂੰ ਅੱਗ ਬੁਝਾ ਲੈਣ ਦਿਉ।"

ਨਵੀਨ ਕੁਟੀਆ ਵਲ ਗਿਆ। ਕੁਟੀਆ ਦੇ ਦਰਵਾਜ਼ੇ 'ਤੇ ਪਹੁੰਚ ਕੇ ਉਹ

ਠਿਠਕ ਗਿਆ, ਇੱਕ ਉੱਚੀ ਲੇਰ੍ਹ ਮਾਰੀ, "ਆਂਓ...!" ਅਤੇ ਧੜੰਮ ਦੇ ਕੇ ਪਿੱਛੇ ਨੂੰ ਡਿਗ ਪਿਆ। ਇੱਕ ਪਤਲਾ ਜਿਹਾ ਲੰਮ-ਸੁਲੰਮਾ ਆਕਾਰ ਉਹਦੇ ਉੱਪਰ ਝਪਟਿਆ ਅਤੇ ਦੁਤੰਗੇ ਮਾਰਦਾ ਕਪਿਲ ਉੱਪਰ ਦੀ ਲੰਘ ਗਿਆ। ਉਹ ਉੱਚੀ ਸਾਰੀ ਚੀਖਿਆ, "ਦੇਖਣਾ ਭਈ, ਬਚ ਕੇ...!" ਧੁੱਸ ਦਿੰਦਾ ਉਹ ਆਕਾਰ ਜਸਵੰਤ ਵਿੱਚ ਵੱਜਾ ਅਤੇ ਫਿਰ ਦੂਰ ਪੱਬੀ ਤੋਂ ਪਾਰ ਭੱਜ ਗਿਆ।

"ਕੀ ਸੀ ਭਈ ?"

"ਚੀਤਾ ਸੀ...!" ਨਵੀਨ ਚੀਖ਼ਿਆ।

"ਲੂੰਮੜ ਸੀ !" ਕਪਿਲ ਚਿਲਾਇਆ।

"ਮੇਰਾ ਖ਼ਿਆਲ ਐ, ਗਿੱਦੜ ਹੀ ਸੀ," ਜਸਵੰਤ ਨੇ ਆਖਿਆ। ਤਿੰਨੋਂ ਮੁੰਡੇ ਠਹਾਕਾ ਮਾਰ ਕੇ ਹੱਸ ਪਏ। ਦੂਰ....ਜੰਗਲ ਵਿੱਚ ਇਕ ਗਿੱਦੜ ਹਵਾਂਕਿਆ।

"ਸ਼ੁਭ ਰਾਤਰੀ, ਮਿੱਤਰਾ ! ਤੂੰ ਤਾਂ ਸਾਨੂੰ ਡਰਾ ਹੀ ਦਿਤਾ ਸੀ।"

"ਜਦੋਂ ਅਸੀਂ ਗਾਉਣ-ਵਜਾਉਣ ਵਿਚ ਮਸਤ ਸਾਂ, ਤਾਂ ਇਹ ਉਸ ਵੇਲੇ ਕੁਟੀਆ ਵਿੱਚ, ਚੂਰ-ਭੂਰ ਖਾਣ ਲਈ ਵੜਿਆ ਹੋਵੇਗਾ !" ਜਸਵੰਤ ਨੇ ਆਖਿਆ, ਜਦੋਂ ਹੀ ਉਹ ਆਪਣੇ-ਆਪਣੇ ਸੌਣ-ਥੈਲਿਆਂ ਵਿਚ ਵੜੇ।

"ਹੁਣ ਸੌਂ ਜਾਉ, ਚੰਗੀ ਤਰ੍ਹਾਂ," ਉਹਨੇ ਫਿਰ ਆਖਿਆ। ਪਰ ਕੋਈ ਨਾ ਬੋਲਿਆ। ਕਪਿਲ ਤੇ ਨਵੀਨ ਘੂਕ ਸੌਂ ਚੁੱਕੇ ਸਨ।



# ਅੱਧੀ ਰਾਤੀਂ-ਜਾਨ ਦੀ ਬਾਜ਼ੀ

ਅੱਧੀ ਕੁ ਰਾਤ ਵੇਲੇ, ਨਵੀਨ ਹੜਬੜਾ ਕੇ ਜਾਗ ਉਠਿਆ। ਉਹ ਕਿਉਂ ਜਾਗਿਆ ਸੀ ? ਕੁਟੀਆ ਵਿੱਚ ਘੁੱਪ ਹਨੇਰਾ ਸੀ। ਹਰ ਪਾਸੇ ਚੁੱਪ-ਚਾਂ ਦਾ ਪਹਿਰਾ ਸੀ। ਜਸਵੰਤ ਤੇ ਕਪਿਲ ਗੂੜ੍ਹੀ ਨੀਂਦੇ ਸੁੱਤੇ ਪਏ ਸਨ।

ਨਵੀਨ ਉੱਠ ਕੇ ਬੈਠ ਗਿਆ। ਕਿਧਰੇ ਕੋਈ ਆਵਾਜ਼ ਨਹੀਂ ਸੀ ਸੁਣੀਂਦੀ, ਕਿਧਰੇ ਕੋਈ ਹਿਲ-ਜੁਲ ਨਹੀਂ ਸੀ।'' ''ਭੈੜਾ ਸੁਪਨਾ ਹੋਵੇਗਾ !'' ਉਹਨੇ ਸੋਚਿਆ। ਉਹ ਮੁੜ ਲੰਮਾ ਪੈਣ ਹੀ ਲੱਗਾ ਸੀ ਕਿ ਕਿਧਰੋਂ ਇੱਕ ਮੱਧਮ ਜਿਹੀ ਪਰ ਸਾਫ਼-ਸਪਸ਼ਟ ਚੀਕ ਸੁਣੀ, ''ਆ...ਆ...ਊ...ਉ...!'' ਆਵਾਜ਼ ਬੜੀ ਬਰੀਕ ਤੇ ਉੱਚੀ ਸੀ ! ਕੀ ਇਹ ਕਿਸੇ ਬੰਦੇ ਦੀ ਆਵਾਜ਼ ਸੀ, ਜਾਂ ਪਸ਼ੂ ਦੀ ਪੁਕਾਰ...? ਉਹ ਪਛਾਣ ਨਾ ਸਕਿਆ।

'ਜਸਵੰਤ ! ਕਪਿਲ ਉੱਠੋ ਨਾ। ਕੋਈ ਬੁਲਾ ਰਿਹਾ ਹੈ'', ਨਵੀਨ ਨੇ ਛੇਤੀ-ਛੇਤੀ ਆਖਿਆ।

''ਕੀ ਹੈ ?'' ਜਸਵੰਤ ਨੇ ਝੱਟ-ਪਟ ਉੱਠਦਿਆਂ ਆਖਿਆ। ''ਨਵੀਨ, ਤੂੰ ਠੰਡ ਵਿੱਚ ਕਿਉਂ ਖੜਾ ਏਂ ? ਕੋਈ ਭਾਰਾ ਕੱਪੜਾ ਲੈ ਲੈ।'' ''ਸੁਣ ਜਸਵੰਤ।''

''ਆ... ...ਆ...ਉ...!'' ਚੀਕ ਹੋਰ ਉੱਚੀ ਉੱਠੀ। ਉਸ ਵਿੱਚ ਨਿਰਾਸ਼ਾ ਸੀ।

''ਠਹਿਰੋ, ਮੈਨੂੰ ਲੈਂਪ ਬਾਲ ਲੈਣ ਦਿਉ।'' ਜਸਵੰਤ ਨੇ ਲਾਲਟੈਨ ਬਾਲੀ।

''ਕੀ ਗੱਲ ਐ ?'' ਕਪਿਲ ਨੇ ਸੁੱਤ-ਉਣੀਂਦੇ 'ਚ ਪੁੱਛਿਆ।

''ਕੋਈ ਮਦਦ ਲਈ ਪੁਕਾਰ ਰਿਹਾ ਹੈ,'' ਜਸਵੰਤ ਨੇ ਆਖਿਆ। ''ਮੁੰਡਿਓ, ਕੋਈ ਗਰਮ ਕੱਪੜਾ ਪਾ ਲਉ। ਟਾਰਚ ! ਰੱਸੀ ! ਕੁਹਾੜੀ !'' ਜਸਵੰਤ ਬੋਲਦਾ ਗਿਆ। ਅਤੇ ਨਾਲ-ਨਾਲ ਇਹ ਚੀਜ਼ਾਂ ਵੀ ਇਕੱਠੀਆਂ ਕਰਦਾ ਗਿਆ। ਕਪਿਲ ਉੱਛਲ ਕੇ ਬੋਲਿਆ, ''ਮੇਰੇ ਪਾਸ ਵੀ ਟਾਰਚ ਹੈ। ਨਵੀਨ, ਮੇਰੇ ਥੈਲੇ 'ਚ ਫ਼ੱਸਟ-ਏਡ ਕਿੱਟ ਹੈ।''

''ਆ......ਅ...ਆ...ਉ...!'' ਆਵਾਜ਼ ਮੁੜ ਉੱਭਰੀ। ਕੁੱਝ ਮਿੰਟਾਂ ਪਿੱਛੋਂ ਮੁੰਡੇ ਚੱਲ ਪਏ। ਲਾਲਟੈਨ ਨਵੀਨ ਦੇ ਹੱਥ ਵਿੱਚ ਸੀ। ''ਠਹਿਰੋ ! ਪਹਿਲਾਂ ਸਾਨੂੰ ਇਹ ਪੱਕ ਕਰ ਲੈਣਾ ਚਾਹੀਦਾ ਹੈ ਕਿ ਕੀ ਅਸੀਂ ਠੀਕ ਪਾਸੇ ਜਾ ਰਹੇ ਹਾਂ,'' ਜਸਵੰਤ ਨੇ ਆਖਿਆ।

''ਆ...ਅ...ਆ...ਊ...!'' ਆਵਾਜ਼ ਇਕ ਵਾਰ ਫਿਰ ਆਈ। ਇਹ ਪੱਬੀ ਦੇ ਦੂਸਰੇ ਸਿਰੇ ਵਲੋਂ ਆਉਂਦੀ ਪ੍ਰਤੀਤ ਹੋ ਰਹੀ ਸੀ। ਉਹ ਸਾਰੇ ਜਣੇ



ਉਧਰ ਨੂੰ ਚੱਲ ਪਏ। ਹੁਣ ਚੰਦ ਬੜੀ ਤੇਜ਼ੀ ਨਾਲ ਚਮਕਣ ਲੱਗ ਪਿਆ
ਉਹ ਚੰਗੀ ਤਰ੍ਹਾਂ ਦੇਖ ਸਕਦੇ ਸਨ। ਤੁਰਦੇ-ਤੁਰਦੇ ਉਹ ਪਹਾੜੀ ਦੇ ਸਿਰੇ
ਗਏ। ਏਥੇ ਆ ਕੇ ਪੱਧਰੀ ਸਪਾਟ ਗਰਾਊਂਡ ਮੁੱਕ ਗਈ ਅਤੇ ਉਸ ਦੀ ਥਾਂ ਤਿੱਖੀ
ਢਲਾਨ ਸ਼ੁਰੂ ਹੋ ਗਈ। ਸਿਰੇ 'ਤੇ ਕੁਝ ਝਾੜੀਆਂ ਉੱਗੀਆਂ ਹੋਈਆਂ ਸਨ। ਉਥੇ ਹੋਰ
ਕੱਝ ਵੀ ਨਹੀਂ ਸੀ ਜਾਪਦਾ।

"ਹੇ ! ਕੌਣ ਐ ਏਥੇ ? ਕਿੱਥੇ ਹੋ ਤੁਸੀਂ ?" ਜਸਵੰਤ ਨੇ ਹਾਕ ਮਾਰੀ।

"ਆ...'...ਅ...ਆ...ਉ...! ਇਥੇ ਹੇਠਾਂ !" ਇਕ ਆਵਾਜ਼ ਉੱਭਰੀ। ਜਸਵੰਤ ਪੇਟ-ਪਰਨੇ ਲੇਟ ਗਿਆ ਅਤੇ ਰੀਂਗਦਾ-ਰੀਂਗਦਾ ਐਨ ਪਹਾੜੀ ਦੇ ਸਿਰੇ 'ਤੇ ਜਾ ਪੁੱਜਾ। ਉਹਨੇ ਆਪਣੀ ਟਾਰਚ ਹੇਠਾਂ ਵਲ ਮਾਰੀ। ਕਪਿਲ ਵੀ ਉਹਦੇ ਕੋਲ ਹੀ ਲੇਟ ਗਿਆ ਅਤੇ ਉਹਨੇ ਵੀ ਆਪਣੀ ਬੈਟਰੀ ਮਾਰੀ। "ਜਸਵੰਤ, ਦੇਖ। ਅਹੁ... ਓਸ ਸਿਰੇ 'ਤੇ ਕੋਈ ਮੁੰਡਾ ਹੈ।" ਕਪਿਲ ਨੇ ਆਖਿਆ।

ਰੋਸ਼ਨੀ ਦੀਆਂ ਕਿਰਨਾਂ ਹੇਠਾਂ ਵਲ ਇਕ ਚੱਟਾਨ ਦੇ ਕਿੰਗਰੇ 'ਤੇ ਚਮਕੀਆਂ, ਜਿਹੜਾ, ਚੋਟੀ ਤੋਂ ਪੰਦਰਾਂ ਕੁ ਫੁੱਟ ਹੇਠਾਂ, ਪਹਾੜੀ ਦੇ ਪਾਸੇ ਤੋਂ ਬਾਹਰ ਨੂੰ ਨਿੱਕਲਿਆ ਹੋਇਆ ਸੀ। ਇਕ ਛੋਟਾ ਜਿਹਾ ਆਜੜੀ-ਮੁੰਡਾ ਚੱਟਾਨ ਨਾਲ ਦੁਬਕਿਆ ਬੈਠਾ ਸੀ। ਉਸਦੀਆਂ ਬਾਹਾਂ 'ਚ ਕੁੱਝ ਫੜਿਆ ਹੋਇਆ ਸੀ।

"ਡਟਿਆ ਰਹੋ ਭਈ। ਫ਼ਿਕਰ ਨਾ ਕਰ," ਜਸਵੰਤ ਨੇ ਆਖਿਆ। "ਅਸੀਂ ਛੇਤੀ ਹੀ ਤੈਨੂੰ ਉੱਪਰ ਖਿੱਚ ਲਵਾਂਗੇ।"

"ਤੇਰੇ ਕੋਲ ਕੀ ਹੈ ?" ਕਪਿਲ ਨੇ ਪੁੱਛਿਆ।

"ਭੇਡ ਹੈ। ਮਿਹਰਬਾਨੀ ਕਰ ਕੇ ਮੇਰੀ ਮਦਦ ਕਰੋ।" ਮੁੰਡੇ ਦੇ ਅੱਥਰੂ ਵਹਿ ਤੁਰੇ।

ਜਸਵੰਤ ਨੇ ਰੱਸੀ ਖੋਲ੍ਹੀ। "ਓਏ ਮੁੰਡੂ, ਕੀ ਚੱਟਾਨ 'ਤੇ ਇਕ ਹੋਰ ਬੰਦੇ ਲਈ ਥਾਂ ਹੈ?" ਉਹਨੇ ਪੁੱਛਿਆ।

"ਥਾਂ ਤਾਂ ਬਹੁਤ ਥੋੜ੍ਹੀ ਹੈ," ਮੁੰਡੇ ਨੇ ਉੱਤਰ ਦਿੱਤਾ। "ਜਸਵੰਤ, ਮੈਂ ਹੇਠਾਂ ਉੱਤਰਦਾ ਹਾਂ!" ਕਪਿਲ ਨੇ ਪੇਸ਼ਕਸ਼ ਕੀਤੀ। "ਤੁਹਾਡੇ ਲਈ ਰੱਸੀ ਨੂੰ ਫੜ ਕੇ ਰੱਖਣਾ ਸੌਖਾ ਹੋਵੇਗਾ।"

"ਠੀਕ ਹੈ, ਮੈਂ ਰੱਸੀ ਤੇਰੇ ਲੱਕ ਦੁਆਲੇ ਬੰਨ੍ਹ ਦਿੰਦਾ ਹਾਂ। ਨਵੀਨ, ਤੂੰ ਐਨ ਕੋਨੇ 'ਤੇ ਲਾਲਟੈਨ ਫੜੀ ਰੱਖੀਂ। ਕਪਿਲ ਖਿਆਲ ਰੱਖ, ਰੱਸੀ ਨੂੰ ਆਪਣੇ ਦੋਹਾਂ ਹੱਥਾਂ ਨਾਲ ਘੁੱਟ ਕੇ ਫੜ ਲੈ ਅਤੇ ਆਪਣੇ ਪੈਰ ਸਾਵਧਾਨੀ ਨਾਲ ਪਹਾੜੀ ਦੇ ਪਾਸੇ ਨਾਲ ਟਿਕਾ ਲੈ। ਮੈਂ ਰੱਸੀ ਬਹੁਤ ਹੌਲੀ-ਹੌਲੀ ਥੱਲੇ ਨੂੰ ਕਰਦਾ ਜਾਵਾਂਗਾ।'

"ਤੂੰ ਆਪਣੀ ਜੁੱਤੀ ਲਾਹ ਲੈ, ਚੰਗਾ ਰਹੇਗਾ," ਨਵੀਨ ਨੇ ਸੁਝਾਅ ਦਿੱਤਾ।

# ਇਕ ਮੁੰਡੇ ਦੀ ਜਾਨ ਬਚਾਈ

ਹਵਾ ਕਾਫ਼ੀ ਜ਼ੋਰ ਦੀ ਵਗ ਰਹੀ ਸੀ ਅਤੇ ਚੰਨ ਬੱਦਲਾਂ ਉਹਲੇ ਲੁਕਿਆ ਹੋਇਆ ਸੀ। ਕਪਿਲ ਪਹਾੜੀ ਦੀ ਕੰਨੀ ਨੂੰ ਫੜ-ਫੜ ਕੇ ਥੱਲੇ ਉੱਤਰ ਗਿਆ। ਇਧਰ-ਉਧਰ ਕੁੱਝ ਪੱਥਰ ਤੇ ਝਾੜ-ਬੂਟ ਸਨ, ਜਿਥੇ ਉਹ ਆਪਣੇ ਪੈਰ ਟਿਕਾ ਸਕਦਾ ਸੀ। ਉਹਨੇ ਰੱਸੀ ਨੂੰ ਘੁੱਟ ਕੇ ਫੜ ਲਿਆ ਅਤੇ ਜਸਵੰਤ 'ਤੇ ਪੂਰਾ-ਪੂਰਾ ਭਰੋਸਾ ਕਰਦਿਆਂ ਆਖਿਆ, "ਠੀਕ ਹੈ! ਮੈਂ ਹੁਣ ਥੱਲੇ ਉੱਤਰ ਸਕਦਾ ਹਾਂ।" ਜਸਵੰਤ ਨੇ ਰੱਸੀ ਦੋਹਾਂ ਹੱਥਾਂ ਨਾਲ ਫੜ ਕੇ, ਬਹੁਤ ਹੌਲੀ-ਹੌਲੀ ਥੱਲੇ ਕਰ ਦਿੱਤੀ।

"ਠੀਕ ਹੈ ਕਪਿਲ ?" ਜਸਵੰਤ ਨੇ ਪੁੱਛਿਆ।

"ਬੱਸ, ਮੇਰਾ ਖ਼ਿਆਲ ਹੈ, ਤਿੰਨ ਕੁ ਫ਼ੁੱਟ ਹੋਰ।" ਉਹਨੇ ਉੱਤਰ ਦਿੱਤਾ।

"ਠੀਕ ਹੈ। ਮੈਂ ਥੱਲੇ ਪੁੱਜ ਗਿਆ ਹਾਂ।"

ਕਪਿਲ ਨੇ ਦੇਖਿਆ, ਮੁੰਡਾ ਦਸਾਂ ਕੁ ਵਰ੍ਹਿਆਂ ਦਾ ਸੀ।

"ਓਏ, ਤੂੰ ਵਿਆਸ ਹੋਰਾਂ ਦੇ ਨੌਕਰ ਜੈਦੇਵ ਦਾ ਪੁੱਤਰ ਤਾਂ ਨਹੀਂ ?" ਉਹਨੇ ਪੁੱਛਿਆ।

"ਹਾਂ, ਮੈਂ ਧਨੂੰ ਹਾਂ। ਜੇ ਭੇਡ ਮਰ ਗਈ, ਤਾਂ ਮੇਰਾ ਪਿਉ ਮੈਨੂੰ ਬਹੁਤ ਮਾਰੇਗਾ। ਮੈਂ ਪਿਛਲੇ ਕਈ ਘੰਟਿਆਂ ਤੋਂ ਏਥੇ ਫਸਿਆ ਪਿਆ ਹਾਂ।" ਮੁੰਡਾ ਰੋਣ ਹਾਕਾ ਹੋ ਚੁੱਕਾ ਸੀ ਤੇ ਲੱਗ-ਪਗ ਰੋ ਹੀ ਪਿਆ ਸੀ।

"ਰੋ ਨਾ ਧਨੂੰ। ਤੂੰ ਹੁਣ ਸੁਰੱਖਿਅਤ ਏਂ ਅਤੇ ਤੇਰੀ ਭੇਡ ਵੀ।" ਕਪਿਲ ਨੇ ਦਇਆ ਭਰੀ ਆਵਾਜ਼ 'ਚ ਆਖਿਆ। ਪਰ ਮਿੰਟ ਕੁ ਪਿੱਛੋਂ ਹੀ ਉਹਨੇ ਉੱਚੀ ਦੇਣੀ ਆਖਿਆ, "ਜਸਵੰਤ, ਤੁਸੀਂ ਇਹਨੂੰ ਉੱਪਰ ਨਹੀਂ ਧੂਹ ਸਕਦੇ। ਇਹਦੀ ਬਾਂਹ 'ਤੇ ਸੱਟ ਲੱਗੀ ਹੋਈ ਹੈ।"

"ਕੀ ? ਟੁੱਟ ਗਈ ਹੈ ?"

"ਮੌਢਾ ਉੱਤਰ ਗਿਆ ਲੱਗਦਾ ਹੈ।"

"ਇਹਨੂੰ ਹੱਥ ਨਾ ਲਾਉ। ਠਹਿਰੋ। ਮੈਨੂੰ ਸੋਚ ਲੈਣ ਦੇ," ਜਸਵੰਤ ਆਖਣ ਲੱਗਾ। ਫਿਰ ਬੋਲਿਆ, "ਧਿਆਨ ਨਾਲ ਸੁਣ ਕਪਿਲ। ਕੀ ਭੇਡ ਬਹੁਤ ਵੱਡੀ ਹੈ ?"

"ਨਹੀਂ ਬਹੁਤੀ ਵੱਡੀ ਤਾਂ ਨਹੀਂ, ਦਰਮਿਆਨੀ ਜਿਹੀ ਹੈ।"

"ਕੀ ਤੇਰੇ ਪਾਸ, ਤੇਰੀ ਡੋਰ ਹੈ ?" "ਹਾਂ, ਹੈ।"

"ਅੰਤੇ ਚਾਕੂ ?"

"ਉਹ ਵੀ ਹੈ।"

"ਕੀ ਖ਼ਿਆਲ ਹੈ ਤੇਰਾ, ਕੀ ਤੂੰ ਲੇਲੇ ਦੀਆਂ ਪਿਛਲੀਆਂ ਲੱਤਾਂ ਨੂੰ ਇਕੱਠੀਆਂ ਕਰ ਕੇ ਬੰਨ੍ਹ ਸਕਦਾ ਏਂ ਅਤੇ ਫਿਰ ਉਵੇਂ ਹੀ ਅਗਲੀਆਂ ਲਤਾਂ ਵੀ ?"

"ਮੈਂ ਕੋਸ਼ਿਸ਼ ਕਰਦਾ ਹਾਂ।" ਕਪਿਲ ਨੇ ਆਖਿਆ। ਉਹਨੇ ਆਪਣਾ ਜੇਬੀ ਚਾਕੂ ਕੱਢਿਆ ਅਤੇ ਥੋੜ੍ਹੀ ਜਿੰਨੀ ਡੋਰੀ ਨੂੰ ਮਾਪ ਕੇ ਦੇਖਿਆ। ਲੇਲਾ ਇੰਨਾ ਡਰਿਆ ਹੋਇਆ ਸੀ ਕਿ ਉਹਨੇ ਚੁੱਪ-ਚਾਪ ਲੱਤਾਂ ਬੰਨ੍ਹਾ ਲਈਆਂ। ਧਨੂੰ ਨੇ ਉਹਨੂੰ ਫੜੀ ਰੱਖਣ ਵਿੱਚ ਮਦਦ ਕੀਤੀ। "ਲੱਤਾਂ ਬੰਨ੍ਹ ਲਈਆਂ ਹਨ।" ਕਪਿਲ ਨੇ ਉੱਚੀ ਤਾਈਂ ਆਖਿਆ।

"ਹੁਣ ਲੇਲੇ ਨੂੰ ਆਪਣੇ ਮੋਢਿਆਂ ਉਤੋਂ ਦੀ ਸੁੱਟ ਲੈ, ਜਿਵੇਂ ਆਜੜੀ ਕਰਦੇ ਹਨ।" ਜਸਵੰਤ ਨੇ ਆਦੇਸ਼ ਦਿੱਤਾ।

ਲੇਲਾ ਚੋਖਾ ਭਾਰਾ ਸੀ ਅਤੇ ਕਪਿਲ ਲਈ ਉਸ ਨੂੰ ਚੁੱਕ ਕੇ ਮੋਢਿਆਂ 'ਤੇ ਪਾਉਣਾ, ਕਾਫ਼ੀ ਔਖਾ ਲੱਗ ਰਿਹਾ ਸੀ। ਉਸ ਨੂੰ ਡਰ ਸੀ, ਕਿਧਰੇ ਕਿੰਗਰੇ ਤੋਂ ਥੱਲੇ ਹੀ ਨਾ ਡਿਗ ਪਏ।



"ਲੈ, ਧਿਆਨ ਨਾਲ ਸੁਣ। ਕੀ ਤੇਰੇ ਕੋਲ ਹੋਰ ਡੋਰੀ ਜਾਂ ਰੁਮਾਲ ਹੈ ? ਲੇਲੇ ਦੀਆਂ ਅਗਲੀਆਂ ਅਤੇ ਪਿਛਲੀਆਂ ਲੱਤਾਂ ਨੂੰ, ਜਿਥੋਂ ਤੱਕ ਸੰਭਵ ਹੋ ਸਕੇ, ਆਪਣੀਆਂ ਛਾਤੀ ਦੇ ਅੱਗੇ-ਪਿੱਛੇ ਕਸ ਕੇ ਬੰਨ੍ਹ ਲੈ।"

"ਧਨੂੰ ਪਾਸ ਇਕ ਛੋਟੀ ਜਿਹੀ ਪੱਗ ਹੈ।" ਕਪਿਲ ਨੇ ਹੇਠੋਂ ਆਵਾਜ਼ ਦਿੱਤੀ।

"ਉਹਨੂੰ ਆਖ ਕਿ ਪੱਗ ਤੈਨੂੰ ਦੇ ਦੇਵੇ।" ਕਪਿਲ ਨੇ ਧਨੂੰ ਦੀ ਪੱਗ ਲੈ ਲਈ ਅਤੇ ਪਹਿਲਾਂ ਉਹਨੇ, ਉਸ ਨਾਲ ਲੇਲੇ ਦੀਆਂ ਪਿਛਲੀਆਂ ਲੱਤਾਂ ਨੂੰ ਗੱਠ ਦਿੱਤੀ ਅਤੇ ਫਿਰ ਪਿਛਲੀਆਂ ਲੱਤਾਂ ਨੂੰ ਕੱਸ ਕੇ ਅਗਲੀਆਂ ਲੱਤਾਂ ਨਾਲ ਬੰਨ੍ਹ ਦਿੱਤਾ। ਹੁਣ, ਲੇਲਾ ਉਸਦੀ ਧੌਣ ਦੁਆਲੇ ਗਲੂਬੰਦ ਵਾਂਗ ਵਲਿਆ

ਹੋਇਆ ਸੀ। "ਤਿਆਰ ਹੋ ਜਾਉ।" ਉਹਨੇ ਆਵਾਜ਼ ਦਿੱਤੀ। "ਹੁਣ ਰੱਸੀ ਫੜ ਲੈ, ਅਤੇ ਮੈਂ ਤੈਨੂੰ ਉੱਪਰ ਖਿੱਚ ਲਵਾਂਗਾ। ਹੌਲੀ-ਹੌਲੀ ਉੱਤੇ ਆ ਜਾ—ਹੇਠਾਂ ਨੂੰ ਨਾ ਵੇਖ," ਜਸਵੰਤ ਨੇ ਹਦਾਇਤ ਦਿੱਤੀ। ਉੱਪਰ ਚੜ੍ਹਨਾ, ਹੇਠਾਂ ਉੱਤਰਨ ਨਾਲੋਂ ਕਿਤੇ ਵਧੇਰੇ ਔਖਾ ਸੀ। ਜਸਵੰਤ ਦੇ ਹੱਥ ਰੱਸੀ ਨੂੰ ਜ਼ੋਰ ਨਾਲ ਖਿੱਚਣ ਕਰ ਕੇ ਰਗੜੇ ਗਏ ਸਨ। ਉਹਨਾਂ ਤੇ ਲਾਸਾਂ ਪੈ ਗਈਆਂ ਸਨ।

ਅਖ਼ੀਰ ਕਪਿਲ ਦੇ ਸਿਰ ਦਾ ਉੱਪਰਲਾ ਹਿੱਸਾ, ਟਿੱਲੇ ਦੇ ਸਿਰੇ ਤੋਂ ਉੱਪਰ ਨਜ਼ਰ ਆਇਆ। ਨਵੀਨ ਨੇ ਸੁੱਖ ਦਾ ਸਾਹ ਲਿਆ। ਬੜੀ ਉਤਾਵਲ ਨਾਲ, ਉਹਨੇ ਮੁੰਡੇ ਨੂੰ ਉੱਪਰ ਖਿੱਚਣ ਵਿੱਚ ਮਦਦ ਕੀਤੀ। ਕਪਿਲ ਦਾ ਸਾਹ ਲੱਗ-ਭੱਗ ਘੁੱਟ ਹੀ ਚੱਲਿਆ ਸੀ, ਜਦੋਂ ਜਸਵੰਤ ਨੇ ਲੇਲਾ ਉਹਦੇ ਮੋਢਿਆਂ ਤੋਂ ਥੱਲੇ ਲਾਹਿਆ।

"ਸ਼ੁਕਰ ਐ ਰੱਬ ਦਾ ?" ਕਪਿਲ ਨੇ ਲੰਮਾ ਸਾਹ ਲੈਂਦਿਆਂ ਆਖਿਆ। ਕੁੱਝ ਮਿੰਟ ਹੋਰ ਉੱਪਰ ਨਾ ਪੁੱਜਦਾ, ਤਾਂ ਇਹ ਮੂਰਖ ਲੇਲੇ ਦਾ ਬੱਚਾ, ਮੇਰੀ ਸੰਘੀ ਹੀ ਘੁੱਟ ਦਿੰਦਾ!" ਇਹ ਆਖਦਿਆਂ ਉਹਨੇ ਹੱਥ ਨਾਲ ਆਪਣੀ ਧੌਣ ਮਲੀ। "ਪਰ ਅਸੀਂ ਧਨੂੰ ਨੂੰ ਕਿਵੇਂ ਕੱਢਾਂਗੇ, ਜਸਵੰਤ ?"

"ਦੇਖ, ਮੈਂ ਰੱਸੀ ਦਾ ਦੂਸਰਾ ਸਿਰਾ ਇਸ ਦਰੱਖ਼ਤ ਦੇ ਮੁੱਢ ਨਾਲ ਬੰਨ੍ਹ ਦਿੱਤਾ ਹੈ। ਇਹ ਕਾਫ਼ੀ ਮਜ਼ਬੂਤ ਹੈ ਅਤੇ ਗੰਢ ਵੀ ਖੁਲ੍ਹਣ ਵਾਲੀ ਨਹੀਂ। ਜਸਵੰਤ ਨੇ ਆਖਿਆ ਅਤੇ ਫਿਰ ਉੱਚੀ ਦੇ ਕ ਆਵਾਜ਼ ਦਿੱਤੀ, "ਧਨੂੰ। ਮੈਂ ਰੱਸੀ ਹੇਠਾ ਲਮਕਾ ਰਿਹਾ ਹਾਂ। ਜਦੋਂ ਰਸੀ ਤੇਰੇ ਕੋਲ ਪੁਜ ਜਾਵੇ, ਤਾਂ ਉਸ ਦਾ ਸਿਰਾ ਫੜ ਲਈਂ।"

"ਚੰਗਾ," ਮੁੰਡੇ ਨੇ ਉੱਤਰ ਦਿੱਤਾ। ਜਸਵੰਤ ਨੇ ਰੱਸੀ ਹੇਠਾਂ ਨੂੰ ਲਮਕਾਈ।

"ਮੈਂ ਰੱਸੀ ਫੜ ਲਈ ਹੈ।" ਧਨੂੰ ਨੇ ਜ਼ੋਰ ਨਾਲ ਆਖਿਆ।

"ਠੀਕ ਹੈ। ਹੁਣ ਰੱਸੀ ਛੱਡ ਦੇ। ਮੈਂ ਤੈਨੂੰ ਲੈਣ ਲਈ ਆ ਰਿਹਾ ਹਾਂ। ਕਪਿਲ, ਧਨੂੰ ਦੀ ਪੱਗ ਦੇ ਦੇ।"

ਜਸਵੰਤ ਨੇ ਆਪਣੀ ਜੁੱਤੀ ਲਾਹ ਕੇ ਪਰੇ ਮਾਰੀ। ਆਪਣੇ ਆਪ ਨੂੰ ਥੱਲੇ ਲਮਕਾ ਦਿੱਤਾ ਅਤੇ ਰੱਸੀ ਨੂੰ ਫੜ ਕੇ ਹੇਠਾ ਉੱਤਰਨ ਲੱਗਾ। ਪੈਰ ਪਹਾੜੀ ਦੇ ਪਾਸੇ ਨਾਲ ਟਿਕਾ ਟਿਕਾ ਕੇ ਉਹ ਹੌਲੀ-ਹੌਲੀ ਥੱਲੇ ਉੱਤਰ ਰਿਹਾ ਸੀ।

ਕਪਿਲ ਤੇ ਨਵੀਨ ਨੇ ਲੇਲਾ ਤੇ ਟਾਰਚਾਂ ਫੜੀਆਂ ਹੋਈਆਂ ਸਨ ਅਤੇ ਉਹ ਸਾਹ ਰੋਕੀ ਖੜ੍ਹੇ ਸਨ।

ਅਚਾਨਕ ਜਸਵੰਤ ਦਾ ਪੈਰ ਖਿਸਕਿਆ ਅਤੇ ਉਹ ਚਕਰ ਖਾਂਦਾ, ਰੱਸੀ ਨਾਲ ਇਧਰ-ਉਧਰ ਝੂਲਣ ਲਗਾ। ਰਸੀ ਜ਼ੋਰ ਖਾ ਗਈ ਸੀ। "ਨਵੀਨ, ਤੂੰ ਲੇਲੇ ਨੂੰ ਫੜ" ਕਪਿਲ ਨੇ ਦਰੱਖ਼ਤ ਦੇ ਮੁੱਢ ਤੇ ਪੈਂਦੀ ਕਸ ਘੱਟ ਕਰਨ ਲਈ, ਰਸੀ ਨੂੰ ਆਪਣੇ ਦੋਹਾਂ ਹੱਥਾਂ ਨਾਲ ਘੁੱਟ ਕੇ ਫੜਦਿਆਂ ਅਤੇ ਹਫਦਿਆਂ ਹਫਦਿਆਂ ਆਖਿਆ।

ਜਸਵੰਤ ਮੁੜ ਝੋਲਾ ਖਾ ਕੇ, ਪਹਾੜੀ ਦੀ ਬੰਨ੍ਹੀ ਕੋਲ ਪੁੱਜ ਗਿਆ ਅਤੇ ਉਹਨੇ ਆਪਣਾ ਪੈਰ ਚੰਗੀ ਤਰ੍ਹਾਂ ਟਿਕਾ ਲਿਆ। ਹੌਲੀ ਹੌਲੀ ਉਹ ਮੁੜ ਥੱਲੇ ਵਲ ਉੱਤਰਨ ਲੱਗਾ।

ਛੇਤੀ ਹੀ ਜਸਵੰਤ ਕਿੰਗਰੇ ਉੱਤੇ, ਧਨੂੰ ਪਾਸ ਜਾ ਪੁੱਜਾ।

"ਧਨੂੰ, ਤੂੰ ਇਕ ਬਹੁਤ ਬਹਾਦਰ ਮੁੰਡਾ ਏਂ।" ਉਹਨੇ ਆਜੜੀ ਛੋਕਰੇ ਨੂੰ ਆਖਿਆ। "ਹੁਣ ਤੂੰ ਜ਼ਰਾ, ਹੋਰ ਬਹਾਦਰ ਬਣ। ਮੇਰੀ ਪਿੱਠ 'ਤੇ ਚੜ੍ਹ ਜਾ। ਤੇਰਾ, ਜਿਹੜਾ ਹੱਥ ਠੀਕ ਹੈ, ਉਹ ਮੇਰੇ ਲੱਕ ਦੁਆਲੇ ਵਲਾ ਲੈ, ਅਤੇ ਚੰਗੀ ਤਰ੍ਹਾਂ ਕੱਸ ਕੇ ਫੜ ਲੈ। ਹਾਂ, ਠੀਕ ਹੈ। ਹੁਣ ਆਪਣੀਆਂ ਲੱਤਾਂ ਮੇਰੇ ਦੁਆਲੇ ਵਲ ਲੈ। ਹੋਰ ਕੱਸ ਕੇ। ਹੁਣ ਠੀਕ ਹੈ। ਮੈਂ ਤੈਨੂੰ ਆਪਣੇ ਨਾਲ ਬੰਨ੍ਹ ਲੈਂਦਾ ਹਾਂ।" ਜਸਵੰਤ ਨੇ ਪੱਗ ਧਨੂੰ ਦੇ ਦੁਆਲੇ ਵਲੇਟੀ ਅਤੇ ਆਪਣੇ ਅਗਲੇ ਪਾਸੇ ਬੰਨ੍ਹ ਲਈ।

"ਧਨੂੰ, ਇਹ ਜ਼ਰਾ ਚੁੱਭੇਗੀ," ਜਸਵੰਤ ਨੇ ਉਸ ਨੂੰ ਸਾਵਧਾਨ ਕੀਤਾ। "ਪਰ ਤੂੰ ਛੱਡੀਂ ਨਾ।"

"ਮੈਂ ਕੱਸ ਕੇ ਫੜੀ ਰੱਖਾਂਗਾ," ਥੱਕੇ ਹੋਏ ਮੁੰਡੇ ਨੇ ਭਰੋਸਾ ਦੁਆਇਆ। ਜਸਵੰਤ ਨੇ ਉੱਪਰ ਵਲ ਚੜ੍ਹਨਾ ਸ਼ੁਰੂ ਕਰ ਦਿੱਤਾ। ਉਹ ਵਾਹੋ ਵਾਹੀ, ਇਕ ਇਕ ਪੈਰ ਬੜੀ ਹਿਫ਼ਾਜ਼ਤ ਨਾਲ ਇਕ ਥਾਂ ਟਿਕਾਉਂਦਾ ਅਤੇ ਦਮ ਮਾਰ ਕੇ, [illegible]



ਉੱਪਰ ਚੜ੍ਹ ਜਾਂਦਾ। ਇੰਜ ਹੀ ਉਹ ਹੌਲੀ-ਹੌਲੀ ਹੰਭਲਾ ਮਾਰ-ਮਾਰ ਕੇ, ਉੱਪਰ ਚੜ੍ਹਦਾ ਗਿਆ। ਮੁੰਡੇ ਨੂੰ ਪਿੱਠ 'ਤੇ ਲੈ ਕੇ ਉੱਪਰ ਚੜ੍ਹਨਾ ਸੌਖਾ ਕੰਮ ਨਹੀਂ ਸੀ। ਭਾਵੇਂ ਧਨੂੰ ਬਹੁਤਾ ਭਾਰਾ ਨਹੀਂ ਸੀ, ਫਿਰ ਵੀ ਗੱਭਰੂ ਜਿਹੇ ਸਕਾਊਟ ਲਈ ਉਸ ਨੂੰ ਸਾਂਭਣਾ ਤੇ ਉਸਦਾ ਭਾਰ ਝੱਲਣਾ ਵਿਤੋਂ ਬਾਹਰਾ ਸੀ। ਜਸਵੰਤ ਨੂੰ ਪਤਾ ਸੀ ਕਿ ਇਸ ਵੇਲੇ ਧਨੂੰ ਬਹੁਤ ਔਖ ਵਿੱਚ ਹੋਵੇਗਾ, ਪਰ ਮੁੰਡਾ ਉਭਾਸਰਿਆ ਤਕ ਨਾ।

ਥੋੜ੍ਹਾ-ਥੋੜ੍ਹਾ ਕਰ ਕੇ ਜਸਵੰਤ ਉੱਪਰ ਚੜ੍ਹ ਗਿਆ। ਅਖ਼ੀਰ ਉਹ ਧੁਰ-ਉੱਪਰਲੇ ਸਿਰੇ ਦੇ ਐਨ੍ਹ ਬਰਾਬਰ ਪਹੁੰਚ ਗਿਆ। "ਲਉ ਭਈ ਮੁੰਡਿਉ, ਹੁਣ ਜ਼ੋਰ ਲਾ ਕੇ ਮੈਨੂੰ ਉੱਪਰ ਖਿੱਚ ਲਉ!" ਉਹਨੇ ਆਖਿਆ। ਉਹਨਾਂ ਸਭਨਾਂ ਆਪਣਾ ਪੂਰਾ ਪੂਰਾ ਤ੍ਰਾਣ ਲਾਇਆ। ਜਸਵੰਤ ਪੇਟ-ਪਰਨੇ ਘਿਸਰਦਾ ਹੋਇਆ ਉੱਪਰ ਆ ਗਿਆ। ਅਤੇ ਕਪਿਲ ਤੇ ਨਵੀਨ ਦੋਵੇਂ ਇਕ ਢੇਰੀ 'ਤੇ ਢਹਿ ਪਏ। ਲੇਲਾ ਮਿਮਿਆਉਣ ਲੱਗ ਪਿਆ।

ਉਹ ਆਜੜੀ-ਕੁਟੀਆ ਵਲ ਤੁਰ ਪਏ। ਸਵੇਰ-ਸਾਰ ਦੇ ਪਹਿਲੇ ਪੰਛੀ ਚਹਿਚਹਾਣ ਲੱਗ ਪਏ ਸਨ। ਜਸਵੰਤ ਨੇ ਧਨੂੰ ਨੂੰ ਕੁਟੀਆ ਦੇ ਅੰਦਰ ਲਿਟਾਂਦਿਆਂ, ਨਵੀਨ ਨੂੰ ਆਖਿਆ, "ਮੁੰਡੇ ਨੂੰ ਭੁੱਖ ਲੱਗੀ ਹੋਵੇਗੀ!"

ਨਵੀਨ ਨੇ ਗਰਮ-ਗਰਮ ਦੁੱਧ ਦਾ ਇਕ ਮੱਗ ਭਰ ਕੇ, ਥੱਕੇ-ਟੁਟੇ ਤੇ ਭੁਖੱਣ-ਭਾਣੇ ਮੁੰਡੇ ਨੂੰ ਫੜਾ ਦਿੱਤਾ।

ਜਸਵੰਤ ਨੇ ਆਪਣੇ ਥੈਲੇ 'ਚੋਂ ਇਕ ਸਵੈਟਰ ਕੱਢਿਆ। ਧਨੂੰ ਨੇ ਸਿਰਫ਼ ਇਕ ਪਤਲੀ ਜਿਹੀ ਸੂਤੀ ਕਮੀਜ਼ ਹੀ ਪਹਿਨੀ ਹੋਈ ਸੀ। ਉਹਦਾ ਪਜਾਮਾ ਫਟਿਆ ਹੋਇਆ ਸੀ। ਜਸਵੰਤ ਨੇ ਪਹਿਲਾਂ ਧਨੂੰ ਦੀ ਜ਼ਖ਼ਮੀ ਬਾਂਹ ਇਕ ਖੁਲ੍ਹੇ ਜਿਹੇ ਵਲੰਗਣ (ਗਲ-ਪੱਟੀ) 'ਚ ਪਾ ਦਿਤੀ ਅਤੇ ਫਿਰ ਸਵੈਟਰ ਉਸ ਦੇ ਉੱਪਰ ਦੇ ਦਿਤਾ। ਉਹ ਇੰਨਾ ਖੁਲ੍ਹਾ ਤੇ ਵੱਡਾ ਸੀ ਕਿ ਧਨੂੰ ਦੇ ਗੋਡਿਆਂ ਤੋਂ ਤੱਕ ਹੇਠਾਂ ਪੁਜ ਗਿਆ। ਲੇਲਾ ਮੁੜ ਮਿਮਿਆਉਣ ਲੱਗ ਪਿਆ। ਕਪਿਲ ਨੇ ਉਹਦੀਆਂ ਲੱਤਾਂ ਖੋਲ ਦਿਤੀਆਂ ਅਤੇ ਨਵੀਨ ਨੇ ਬਾਕੀ ਬਚਿਆ ਦੁਧ ਉਹਨੂੰ ਪਿਲਾ ਦਿੱਤਾ।

ਧਨੂੰ ਨੇ ਦੁੱਧ ਪੀਤਾ ਅਤੇ ਮੁੰਡਿਆਂ 'ਤੇ ਇਕ ਮਿੱਠੀ ਮੁਸਕਣੀ ਸੁੱਟੀ। ਫਿਰ ਉਹ ਕਪਿਲ ਦੇ ਸੌਣ-ਥੈਲੇ 'ਤੇ ਢਹਿ ਪਿਆ ਅਤੇ ਗੂੜ੍ਹੀ ਨੀਂਦਰ ਸੌਂ ਗਿਆ।

ਹੁਣ ਸਾਰੇ ਪੰਛੀ-ਪੰਖੇਰੂ ਜਾਗ ਚੁੱਕੇ ਸਨ ਅਤੇ ਉਹਨਾਂ ਦੀਆਂ ਭਾਂਤ ਸੁਭਾਂਤ ਦੀਆਂ ਆਵਾਜ਼ਾਂ ਤੇ ਚਹਿਕਾਰਾਂ ਫ਼ਿਜ਼ਾ ਵਿਚ ਇਕ ਉੱਚਾ ਸਾਰਾ ਮਿਲਿਆ-ਜੁਲਿਆ ਸੰਗੀਤ ਪੈਦਾ ਕਰ ਰਹੀਆਂ ਸਨ। ਇਹ ਇਕ ਸੁੰਦਰ ਸਵੇਰ ਦਾ ਆਰੰਭ ਸੀ।

## ਸਕਾਊਟਾਂ ਨੂੰ ਸਲਾਮ

ਘੰਟੇ-ਦੋ ਘੰਟੇ ਬਾਅਦ ਉਹਨਾਂ ਧਨੂੰ ਨੂੰ ਜਗਾਇਆ ਅਤੇ ਉਥੋਂ ਚੱਲ ਪਏ। ਰਾਹ ਵਿੱਚ ਧਨੂੰ, ਉਹਨਾਂ ਨੂੰ ਆਪਣੀ ਕਹਾਣੀ ਸੁਣਾਉਣ ਲੱਗਾ :—

"ਮੈਂ ਨੱਥੂ ਰਾਮ ਵਾਗੀ ਦੇ ਨਾਲ ਭੇਡਾਂ ਚਰਾਉਣ ਆਇਆ ਸੀ। ਜਦੋਂ ਅਸੀਂ ਫ਼ਾਰਮ 'ਤੇ ਵਾਪਸ ਅੱਪੜੇ, ਤਾਂ ਪਤਾ ਲੱਗਾ ਕਿ ਇਹ ਲੇਲਾ ਹੈ ਨਹੀਂ। ਇਕ ਵਾਰੀ ਪਹਿਲਾਂ ਵੀ ਇਕ ਭੇਡ ਗੁਆਚ ਗਈ ਸੀ ਤੇ ਵਿਆਸ ਸਾਹਬ ਬਹੁਤ ਗ਼ੁੱਸੇ ਹੋਏ ਸਨ। ਸੋ, ਇਸ ਵਾਰੀ ਮੈਂ ਨੱਥੂ ਨੂੰ ਵੀ ਨਾ ਦਸਿਆ ਅਤੇ ਲੇਲੇ ਨੂੰ ਲੱਭਣ ਵਾਪਸ ਦੌੜ ਆਇਆ। ਮੈਂ ਇਸਦੇ ਮਿਮਿਆਉਣ ਦੀ ਆਵਾਜ਼ ਸੁਣੀ। ਇਹ ਉਸ ਚਿਟਾਨ ਤੋਂ ਥੱਲੇ ਉੱਤਰ ਗਿਆ ਸੀ ਪਰ ਉੱਪਰ ਵਾਪਸ ਨਹੀਂ ਸੀ ਆ ਸਕਦਾ।"

"ਪਰ ਤੂੰ ਉਸ ਸਿੱਧੀ ਤਿੱਖੀ ਪਹਾੜੀ ਤੋਂ ਥੱਲੇ ਕਿਵੇਂ ਉੱਤਰਿਆ ?" ਕਪਿਲ ਨੇ ਪੁੱਛ ਕੀਤੀ।

"ਮੈਨੂੰ ਨਹੀਂ ਪਤਾ। ਮੈਂ ਆਪਣੇ ਪਿਉ ਦੀ ਮਾਰ ਤੋਂ ਇੰਨਾ ਡਰ ਗਿਆ ਸਾਂ ਕਿ ਮੈਂ ਲੇਲੇ ਨੂੰ ਛੱਡ ਕੇ ਨਹੀਂ ਸੀ ਜਾ ਸਕਦਾ। ਜਿਵੇਂ-ਕਿਵੇਂ ਮੈਂ ਥੱਲੇ ਤਾਂ ਉੱਤਰ ਗਿਆ। ਪਰ ਉਪਰ ਚੜ੍ਹਨਾ ਔਖਾ ਹੋ ਗਿਆ। ਹਨ੍ਹੇਰਾ ਪੈ ਗਿਆ ਅਤੇ ਮੈਨੂੰ ਬਹੁਤ ਡਰ ਲੱਗਣ ਲੱਗ ਪਿਆ।"

ਦੂਰ-ਪਰ੍ਹੇ ਉਹਨਾਂ ਜੈਦੇਵ ਅਤੇ ਨੱਥੂ ਨੂੰ ਵੱਡੀਆਂ ਵੱਡੀਆਂ ਲਾਠੀਆਂ ਲਈ, ਪਹਾੜੀ 'ਤੇ ਚੜ੍ਹਦਿਆਂ ਵੇਖਿਆ। ਜਦੋਂ ਮੁੰਡਿਆਂ ਨੇ ਉਹਨਾਂ ਨੂੰ ਵੇਖਿਆ, ਤਾਂ ਉਚੀ



ਸਾਰੀ ਆਵਾਜ਼ ਦਿੱਤੀ, "ਸ਼ੁਕਰ ਐ ਰੱਬ ਦਾ। ਮੁੰਡਾ ਮਿਲ ਗਿਆ ਹੈ। ਸਾਨੂੰ ਬਹੁਤ ਚਿੰਤਾ ਲੱਗੀ ਰਹੀ ਹੈ।"

ਧਨੂੰ ਨੇ ਆਖਿਆ, "ਬਾਪੂ, ਇਹਨਾਂ ਮੇਰੀ ਜਾਨ ਬਚਾਈ ਹੈ ਅਤੇ ਲੇਲੇ ਨੂੰ ਵੀ।"

"ਸ਼ੈਤਾਨ ਦੀ ਟੂਟੀ..." ਜੈ ਦੇਵ ਆਖਣ ਲੱਗਾ, ਪਰ ਜਸਵੰਤ ਨੇ ਉਹਨੂੰ



ਵਿਚੋਂ ਹੀ ਰੋਕ ਦਿੱਤਾ। "ਇਹਨੂੰ ਐਵੇਂ ਨਾ ਝਿੜਕੋ। ਤੁਹਾਡਾ ਮੁੰਡਾ ਬਹੁਤ ਸੂਰਮਾ ਹੈ। ਇਹਦੀ ਬਾਂਹ 'ਤੇ ਸੱਟ ਲੱਗੀ ਹੋਈ ਹੈ। ਇਹਨੂੰ ਕਿਸੇ ਡਾਕਟਰ ਕੋਲ ਲੈ ਚੱਲਣਾ ਚਾਹੀਦਾ ਹੈ।"

ਓਧਰ ਫ਼ਾਰਮ 'ਤੇ ਮਿਸਟਰ ਵਿਆਸ ਬੜੀ ਉਤਾਵਲ ਨਾਲ ਉਡੀਕ ਕਰ ਰਹੇ ਸਨ। ਉਹਨਾਂ ਧਨੂੰ ਨੂੰ ਫ਼ੌਰਨ ਹੀ ਸ਼ਿਮਲੇ ਕਿਸੇ ਹਸਪਤਾਲ ਵਿਚ ਲੈ ਜਾਣ ਦਾ

ਪ੍ਰਬੰਧ ਕਰ ਦਿੱਤਾ।

"ਤੁਸੀਂ ਸਕਾਊਟ ਵੀ ਕਮਾਲ ਦੀ ਸ਼ੈਅ ਹੋ! ਤੁਹਾਡੀ ਸਕਾਊਟ-ਟਰੇਨਿੰਗ ਨੇ ਮੁੰਡੇ ਦੀ ਜਾਨ ਬਚਾਈ ਹੈ।" ਮਿਸਟਰ ਵਿਆਸ ਨੇ ਆਖਿਆ। "ਮੈਨੂੰ ਪਤਾ ਹੈ, ਕਪਿਲ ਤੁਸਾਂ ਸਾਰਿਆਂ 'ਤੇ, ਤੇਰੇ ਚਾਚੇ ਨੂੰ ਬਹੁਤ ਫ਼ਖ਼ਰ ਹੋਏਗਾ।"

ਛੇਤੀ ਹੀ ਪਿੱਛੋਂ, ਉਹ ਸਾਰੇ ਜਣੇ ਹੇਠਾਂ 'ਤਾਰਾ-ਫ਼ਾਰਮ' ਵਲ ਤੁਰ ਪਏ।



ਤ੍ਰਿਕਾਲਾਂ ਵੇਲੇ ਸਾਰਾ ਟੱਬਰ ਲਾਨ 'ਚ ਇਕੱਠਾ ਹੋਇਆ। ਰਾਮੂ ਤੇ ਰਾਣੀ ਦੀ ਜੋੜੀ ਨਵੀਨ ਨੂੰ ਸਾਧਾਰਨ ਗੰਢ ਅਤੇ ਪੱਕੀ ਪੀਡੀ ਗੰਢ ਦਾ ਫ਼ਰਕ ਸਮਝਾ ਸਿਖਾ ਰਹੀ ਸੀ। ਜਸਵੰਤ ਤੇ ਕਪਿਲ ਸੈਰ-ਸਪਾਟੇ ਅਤੇ ਚੀਤੇ ਕੋਲੋਂ ਬਚਾਅ ਬਾਰੇ ਰੇਖਾ ਦੇ ਸਵਾਲਾਂ ਦਾ ਜਵਾਬ ਦੇਣ ਦੀ ਕੋਸ਼ਿਸ਼ ਕਰ ਰਹੇ ਸਨ।

"ਭਈ, ਮੈਨੂੰ ਤਾਂ ਗਿੱਦੜ ਦੇ ਨਵੀਨ ਉੱਤੇ ਦੀ ਛਾਲ ਮਾਰਨ ਵਾਲੀ ਗੱਲ ਸਭ ਤੋਂ ਚੰਗੀ ਲਗੀ ਹੈ।" ਰੇਖਾ ਨੇ ਹੱਸਦਿਆਂ ਹੋਇਆਂ ਆਖਿਆ।

"ਤੂੰ ਉਹਦਾ ਚਿਹਰਾ ਵੇਖਦੀ ਕਿਧਰੇ ਉਸ ਵੇਲੇ," ਕਪਿਲ ਨੇ ਆਖਿਆ। "ਜਾਣਦਾ ਏਂ ਨਵੀਨ, ਇਸ ਛੁੱਟੀ 'ਚ ਤੈਨੂੰ ਸਕਾਊਟਿੰਗ ਬਾਰੇ ਕਾਫ਼ੀ ਸਾਰੀ ਮੁਢਲੀ ਜਾਣਕਾਰੀ ਮਿਲ ਗਈ ਹੈ।" ਵਿਜੇ ਚਾਚਾ ਨੇ ਆਖਿਆ। "ਤੂੰ ਆਪ ਵੇਖ ਲਿਆ ਹੈ ਕਿ ਸਕਾਊਟਿੰਗ 'ਚ ਸਿਖਾਈਆਂ ਕਈ ਗੱਲਾਂ ਵਾਸਤਵਿਕ ਜੀਵਨ 'ਚ ਕਿੰਨੀਆਂ ਲਾਹੇਵੰਦੀਆਂ ਹਨ।"

"ਮੈਨੂੰ ਇਸ ਦਾ ਅਹਿਸਾਸ ਹੈ'" ਨਵੀਨ ਨੇ ਆਖਿਆ।

"ਹੁਣ ਮੈਨੂੰ ਪੰਛੀਆਂ ਤੇ ਰੁੱਖਾਂ ਬਾਰੇ ਕਾਫ਼ੀ ਜਾਣਕਾਰੀ ਹੋ ਗਈ ਹੈ...।"

"...ਅਤੇ ਪਸ਼ੂਆਂ ਬਾਰੇ...ਤੇ ਜੰਗਲੀ ਫੁੱਲਾਂ ਬਾਰੇ...।" ਰਾਣੀ ਨੇ ਵਿਚੋਂ ਹੀ ਟੋਕ ਕੇ ਆਖਿਆ।

"ਬਿਲਕੁਲ ਠੀਕ, ਰਾਣੀ," ਨਵੀਨ ਨੇ ਆਖਿਆ। "ਅਸਲ ਵਿਚ, ਮੈਂ ਆਪਣੇ ਆਲੇ-ਦੁਆਲੇ ਦੀ ਦੁਨੀਆਂ ਨੂੰ ਇਕ ਨਵੀਂ ਨੀਝ ਨਾਲ ਵੇਖਣ ਦੀ ਜਾਚ ਸਿੱਖ ਲਈ ਹੈ।" 'ਅਤੇ ਆਪਣੇ ਸਿਰ ਉੱਪਰਲੇ ਆਕਾਸ਼ ਨੂੰ ਵੀ', ਕਪਿਲ ਨੇ ਆਖਿਆ।

"ਮੈਂ ਵੇਖਿਆ ਕਿ ਜਸਵੰਤ ਨੂੰ ਇਹ ਪਤਾ ਸੀ ਕਿ ਦਰੱਖ਼ਤ ਦੇ ਮੁੱਢ ਦੁਆਲੇ ਕਿਹੋ ਜਿਹੀ ਗੱਠ ਠੀਕ ਰਹੇਗੀ ਅਤੇ ਕਪਿਲ ਦੀ ਕਮਰ ਦੁਆਲੇ ਉਸ ਨਾਲੋਂ ਬਿਲ-ਕੁਲ ਵੱਖਰੀ ਕਿਸਮ ਦੀ। ਮੈਂ ਕਪਿਲ ਨੂੰ ਆਪਣੀ ਫ਼ੱਸਟ-ਏਡ ਦੀ ਕਿਟ ਦੀ ਵਰਤੋਂ ਕਰਦਿਆਂ ਵੀ ਵੇਖਿਆ ਹੈ ਅਤੇ ਤਰਖਾਣਾ ਕੰਮ ਜਾਨਣਾ, ਅੱਗ ਬਾਲਣ ਦੀ ਤਿਆਰੀ ਕਰਨੀ ਜਾ ਲੱਕੜੀਆਂ ਟੁੱਕਣਾ ਕਿੰਨਾ ਲਾਭਕਾਰੀ ਹੈ!", "ਅਤੇ ਪਲੇਟਾਂ ਧੋਣਾ," ਰੇਖਾ ਨੇ ਆਖਿਆ।

"ਖਾਣਾ ਬਣਾਉਣ, ਅੱਗ ਬੁਝਾਉਣ ਜਾਂ ਗੁਆਚੇ ਹੋਏ ਆਜੜੀ ਮੁੰਡਿਆਂ ਨੂੰ ਮੁਸੀਬਤ ਤੋਂ ਬਚਾਉਣ ਦਾ ਤਾਂ ਕੁੱਝ ਆਖੋ ਹੀ ਨਾ।"

"ਹਾਂ, ਮੈਨੂੰ ਯਾਦ ਆਇਆ," ਵਿਜੇ ਚਾਚਾ ਨੇ ਆਖਿਆ, "ਧਨੂੰ ਹੁਣ ਪਹਿਲਾਂ ਨਾਲੋਂ, ਕਾਫ਼ੀ ਠੀਕ ਹੈ। ਹਸਪਤਾਲ ਵਾਲਿਆਂ ਉਹਦੀ ਬਾਂਹ 'ਤੇ ਪਲੱਸਤਰ ਚੜ੍ਹਾ

ਦਿੱਤਾ ਹੈ। ਐਵੇਂ ਮਾਮੂਲੀ ਫਰੈੱਕਚਰ ਹੈ, ਸਹਿਜੇ ਹੀ ਠੀਕ ਹੋ ਜਾਵੇਗਾ। ਉਹਨੇ ਤੁਹਾਨੂੰ ਆਪਣਾ ਪਿਆਰ ਭੇਜਿਆ ਹੈ ਅਤੇ ਜੋ ਕੁੱਝ ਤੁਸਾਂ ਸਾਰਿਆਂ ਉਸ ਲਈ ਕੀਤਾ, ਉਹਦੇ ਲਈ ਉਹ ਬਹੁਤ ਧੰਨਵਾਦੀ ਸੀ।"

"ਆਸ ਹੈ ਨਵੀਨ ਕਿ ਤੂੰ ਇਸ ਵਾਰੀ ਸਾਡੇ ਸਕਾਊਟ ਟਰੁੱਪ 'ਚ ਸ਼ਾਮਿਲ ਹੋ ਜਾਏਂਗਾ।" ਕਪਿਲ ਨੇ ਆਖਿਆ।

"ਤੇਰਾ ਕੀ ਖਿਆਲ ਹੈ, ਮੈਨੂੰ ਲੈ ਵੀ ਲੈਣਗੇ?" ਨਵੀਨ ਨੇ ਪੁੱਛਿਆ।

"ਤੂੰ ਤਾਂ ਪਹਿਲਾਂ ਹੀ ਬਹੁਤ ਕੁੱਝ ਸਿੱਖ ਗਿਆ ਏਂ," ਵਿਜੇ ਚਾਚਾ ਨੇ ਆਖਿਆ। "ਤੇਰੇ ਵਰਗਾ ਮੁੰਡਾ ਤਾਂ ਇਕ ਬਹੁਤ ਵਧੀਆ ਸਕਾਊਟ ਬਣੇਗਾ।"

"ਮੈਂ ਅਗਲੇ ਸਾਲ, ਜਦੋਂ ਸਤਾਰਾਂ ਵਰ੍ਹਿਆਂ ਦਾ ਹੋ ਜਾਵਾਂਗਾ, ਤਾਂ ਉਮੀਦ ਹੈ ਕਿ ਮੈਂ 'ਰੋਵਰ' (ਮੁਖੀ ਸਕਾਊਟ) ਬਣ ਜਾਵਾਂਗਾ।" ਜਸਵੰਤ ਨੇ ਆਖਿਆ।

ਇਧਰ ਨੂੰ ਰੇਖਾ ਦੌੜੀ ਦੌੜੀ ਘਰ ਦੇ ਅੰਦਰ ਗਈ ਉਹ ਇਕ ਵੱਡੀ ਸਾਰੀ ਪਰੋਸੀ ਹੋਈ ਥਾਲੀ ਲੈ ਕੇ ਬਾਹਰ ਆਈ। "ਅਤੇ ਮੈਨੂੰ 'ਗਾਈਡਜ਼ ਕੁੱਕਰੀ ਬੈਜ' ਮਿਲ ਜਾਣ ਦੀ ਆਸ ਹੈ। ਲਓ ਵੇਖੋ! ਮੈਂ ਤੁਹਾਡੇ ਲਈ ਕੀ ਲਿਆਈ ਹਾਂ!" ਉਹਨੇ ਥਾਲੀ ਤੋਂ ਪੋਣਾਂ ਲਾਂਭੇ ਕਰਦਿਆਂ ਆਖਿਆ। ਥਾਲੀ ਵਿਚ ਢੇਰ ਸਾਰਾ ਗਰਮ-ਗਰਮ ਹਲਵਾ ਸੀ, ਜਿਸ ਤੇ ਮੂੰਗਫਲੀ-ਪਿਸਤੇ ਆਦਿ ਨਾਲ ਇਹ ਸ਼ਬਦ ਉੱਕਰੇ ਹੋਏ ਸਨ :—

"ਸਾਡੇ ਸਕਾਊਟਾਂ—ਜਸਵੰਤ, ਕਪਿਲ ਤੇ ਨਵੀਨ ਨੂੰ ਸਲਾਮ।"



## ਨਹਿਰੂ ਬਾਲ-ਪੁਸਤਕਾਲਜ ਲੜੀ ਵਿਚ ਛਪੀਆਂ ਪੁਸਤਕਾ

| | | |
|---|---|---|
| 1. | ਬਾਪੂ (ਸਚਿਤਰ ਜੀਵਨੀ) ਦੋ ਭਾਗਾਂ ਵਿਚ | ਐਫ. ਸੀ. ਫ਼ਰੀਟਸ |
| 2. | ਪੰਛੀ-ਜਗਤ | ਜੇਮਾਲ ਆਰਾ |
| 3. | ਕਸ਼ਮੀਰ (ਛੋਟੇ ਪ੍ਰੇਮਾਨੰਦ ਸ਼ਰਮਾ) | ਲੇਖਿਕਾ : ਮਾਲਾ ਸਿੰਘ |
| 4. | ਸਾਡੀਆਂ ਨਦੀਆਂ | ਲੀਲਾ ਮਜੂਮਦਾਰ |
| 5. | ਚੋਟੀ ਤੋਂ ਚੋਟੀ | ਬ੍ਰਿਗੇਡੀਅਰ ਗਿਆਨ ਸਿੰਘ |
| 6. | ਸੁਰਗ ਦੀ ਸੈਰ | ਲੀਲਾ ਵਤੀ ਭਾਗਵਤ |
| 7. | ਚਾਨਣ ਤੇ ਖੇੜਾ | ਮਨੋਜ ਦਾਸ |
| 8. | ਆਜ਼ਾਦੀ ਦੀ ਕਹਾਣੀ — ਭਾਗ I | ਵਿਸ਼ਨੂੰ ਪ੍ਰਭਾਕਰ |
| 9. | ਆਜ਼ਾਦੀ ਦੀ ਕਹਾਣੀ — ਭਾਗ II | ਸੁਮੰਗਲ ਪ੍ਰਕਾਸ਼ |
| 10. | ਭਾਰਤ ਵਿਚ ਵਿਦੇਸ਼ੀ ਯਾਤਰੀ | ਕੇ. ਸੀ. ਖੰਨਾ |
| 11. | ਸਾਡੀਆਂ ਰੇਲਾਂ | ਜਗਜੀਤ ਸਿੰਘ |
| 12. | ਇਕ ਵਾਰੀ ਦੀ ਗੱਲ | ਐਮ. ਚੋਕਸੀ ਤੇ ਪੀ. ਐਮ. ਜੋਸ਼ੀ |
| 13. | ਆਓ, ਨਾਟਕ ਖੇਡੀਏ | ਉਮਾ ਅਨੰਦ |
| 14. | ਬਿੱਲੀ ਮਾਸੀ ਦਾ ਪਰਵਾਰ | ਐਮ. ਡੀ. ਚਤੁਰਵੇਦੀ |
| 15. | ਰੋਹੰਤ ਅਤੇ ਨੰਦੀਆ | ਕ੍ਰਿਸ਼ਨ ਚੈਤਨਿਆ |
| 16. | ਬੜਾ ਪਾਣੀ | ਲੀਲਾ ਮਜੂਮਦਾਰ |
| 17. | ਕਹਾਣੀ ਜੁਗੋ ਜੁਗ | ਸ਼ਾਂਤਾ ਰੰਗਾਚਾਰੀ |
| 18. | ਮੋਰਾ | ਮੁਲਕ ਰਾਜ ਆਨੰਦ |
| 19. | ਸੂਰਮਿਆਂ ਦੀਆਂ ਕਹਾਣੀਆਂ | ਰਾਜੇਂਦਰ ਅਵੱਸਥੀ |
| 20. | ਸਭ ਦਾ ਸਾਥੀ ਸਭ ਦਾ ਦੋਸਤ | ਉਮਾਂ ਸ਼ੰਕਰ ਜੋਸ਼ੀ |
| 21. | ਸੋਨਾ ਦੇ ਕਾਰਨਾਮੇ | ਤਾਰਾ ਤਿਵਾੜੀ |
| 22. | ਭਾਰਤ ਵਿਚ ਹਾਕੀ | ਸਾਰਾਦਿੰਦੂ ਸਾਨਿਆਲ |

ਹਰ ਪੁਸਤਕ ਦੀ ਕੀਮਤ 2.50

ਇਹ ਪੁਸਤਕਾਂ ਅੰਗਰੇਜ਼ੀ ਅਤੇ ਸਾਰੀਆਂ ਭਾਰਤੀ ਭਾਸ਼ਾਵਾਂ ਵਿਚ ਪ੍ਰਾਪਤ ਹੋ ਸਕਦੀਆਂ ਹਨ।